ਮੁੱਲ 35/-


ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 103 ਸਾਲ 9 6 ਜੁਲਾਈ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਲੋੜ ਹੈ ਇਕ ਮੰਚ ਤੋਂ ਸਾਂਝਾ ਹੋਕਾ ਦੇਣ ਦੀ

21 ਵੀਂ ਸਦੀ ਦੇ ਮੁੱਢ 'ਚ ਸਿੱਖੀ 'ਚ ਮਾਰੂ ਮੋੜ ਇੱਕ ਆਇਆ
ਜਿਸ ਨੇ ਨੌਜੁਆਨ ਸਿੱਖਾਂ ਨੂੰ ਸੀ ਅਸੂਲਾਂ ਤੋਂ ਭਟਕਾਇਆ।
ਵਾਲ ਕਟਾ ਕੇ, ਕੰਨੀ ਮੁੰਦਰਾਂ ਪਾ ਕੇ ਘੋਨ-ਮੋਨ ਹੁੰਦੇ ਜਾ ਰਹੇ ਸੀ।
ਲੱਚਰਪੁਣੇ ਨੇ ਲੋਕ ਗੀਤਾਂ ਰਾਹੀਂ ਸੀ, ਆਪਣਾ ਰੰਗ ਚੜ੍ਹਾਇਆ।
ਫਿਕਰਾਂ 'ਚ ਪੈ ਗਏ ਸੀ, ਸਿੱਖੀ ਦੇ ਹਮਦਰਦ ਵਿਚਾਰੇ।
ਨੌਜੁਆਨ ਵਰਗ ਨੂੰ ਲੀਹ ਤੇ ਲਿਆਣ ਦਾ, ਉਨ੍ਹਾਂ ਮਨ ਬਣਾਇਆ।
ਲੱਗਦਾ ਸੀ ਸਿੱਖੀ ਦੀ ਬੇੜੀ ਨੂੰ ਡੋਬਣ ਲਈ, ਆਪ ਹੀ ਪਾ ਰਹੇ ਸੀ ਵੱਟੇ।
ਸਾਰਾ ਦਿਨ ਨਸ਼ਿਆਂ ਵਿੱਚ ਗਲਤਾਨ, ਪੁੱਠੇ ਰਸਤੇ 'ਤੇ ਸੀ ਆਇਆ।
ਘਰ ਘਰ ਚਰਚਾ ਹੋਣ ਲੱਗੀ, ਇਹ ਆਉਣ ਵਾਲੇ ਕੱਲ ਦੇ ਵਾਰਸਾਂ ਦੀ।
ਜਿਹੜੇ ਹੁੰਦੇ ਜਾ ਰਹੇ ਸੀ ਬੇਮੁੱਖ, ਆਪਣਾ ਵਿਰਸਾ ਸੀ ਭੁਲਾਇਆ
ਕੁੱਝ ਵਿਦਵਾਨਾਂ ਜਥੇਬੰਦੀਆਂ ਨੇ, ਹੰਭਲੇ ਮਾਰਨੇ ਫਿਰ ਸ਼ੁਰੂ ਸੀ ਕੀਤੇ।
ਆਖਰ ਮਿਲੀ ਕੁੱਝ ਸਫਲਤਾ, ਹੁੰਦੀਆਂ ਬੇਨਿਯਮੀਆਂ ਨੇ ਮੋੜਾ ਪਾਇਆ।
ਉਠੇ ਕੁੱਝ ਗੱਭਰੂ ਅਣਖ ਤੇ ਗੈਰਤ ਵਾਲੇ ਦਿਲਾਂ 'ਚ ਦਰਦ ਜਿਹਾ ਲੈ ਕੇ।
ਤੇ ਮੁੜ ਸਿੱਖੀ ਨੂੰ ਲੀਹ 'ਤੇ ਲਿਆਣ ਦਾ ਸੀ ਉਨ੍ਹਾਂ ਮਨ ਬਣਾਇਆ।
ਮਿਹਨਤ ਰੰਗ ਲਿਆਈ ਕਿ ਪਿਛਲੇ ਦੋ ਤਿੰਨ ਸਾਲਾਂ ਵਿੱਚ ਐਸਾ ਹੋਇਆ
ਸਿੱਖ ਮੁੰਡੇ ਕੁੜੀਆਂ ਵਿੱਚ ਤਬਦੀਲੀ ਦਾ ਇਕ ਹੜ ਹੈ ਆਇਆ।
ਥਾਂ ਥਾਂ ਖੁੱਲ੍ਹ ਗਏ ਦਸਤਾਰ ਸਿਖਲਾਈ ਅਤੇ ਗੁਰਮਤਿ ਕਮੇਟੀਆਂ
ਖੁੱਲ੍ਹ ਕੇ ਕੀਤਾ ਪ੍ਰਚਾਰ ਤੇ ਸਿੱਖ ਬੱਚਿਆਂ ਦਾ ਧਿਆਨ ਏਧਰ ਲਾਇਆ
ਹੁਣ ਆ ਗਿਆ ਸਮਾਂ ਕਿ ਬਹੁਤੇ ਗੱਭਰੂ ਤਿਆਰ-ਬਰ-ਤਿਆਰ ਨੇ
ਲੋੜ ਹੈ ਇਕ ਮੰਚ ਤੋਂ ਸਾਂਝਾ ਹੋਕਾ ਦੇਣ ਦੀ ਸਮਾਂ ਸੁਖਾਲਾ ਹੈ ਆਇਆ

*ਪ੍ਰਿੰ: ਨਸੀਬ ਸਿੰਘ 'ਸੇਵਕ'*

ਅੰਦਰ ਪੜ੍ਹੋ ਸੰਪਾਦਕੀ

ਸਿੱਖ ਨੌਜਵਾਨ ਵਰਗ ਸਿੱਖੀ ਦੀ ਮੁੱਢਲੀ ਪਹਿਚਾਣ, ਨੂੰ ਮੁੜ ਸੁਰਜੀਤ ਕਰਨ ਲਈ ਤਿਆਰ-ਬਰ-ਤਿਆਰ ਹੈ ਸਿਰਫ ਲੋੜ ਹੈ ਅਜੋਕੇ ਪ੍ਰਚਾਰਕਾਂ/ਅਲੰਬਰਦਾਰਾਂ ਨੂੰ ਇੱਕ ਮੰਚ ਤੋਂ ਇੱਕ ਸਾਂਝਾ 'ਜੀ ਆਇਆਂ ਨੂੰ' ਵਰਗਾ ਹੋਕਾ ਦੇਣ ਦੀ

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/- ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 103 ਸਾਲ 9 6 ਜੁਲਾਈ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: SBIN0050435swift, ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

*ਸੰਪਾਦਕੀ*

# ਸਿੱਖ ਨੌਜਵਾਨ ਵਰਗ ਸਿੱਖੀ ਦੀ ਮੁੱਢਲੀ ਪਹਿਚਾਣ, ਨੂੰ ਮੁੜ ਸੁਰਜੀਤ ਕਰਨ ਲਈ ਤਿਆਰ-ਬਰ-ਤਿਆਰ ਹੈ ਸਿਰਫ ਲੋੜ ਹੈ ਅਜੋਕੇ ਪ੍ਰਚਾਰਕਾਂ/ਅਲੰਬਰਦਾਰਾਂ ਨੂੰ ਇੱਕ ਮੰਚ ਤੋਂ ਇੱਕ ਸਾਂਝਾ 'ਜੀ ਆਇਆਂ ਨੂੰ' ਵਰਗਾ ਹੋਕਾ ਦੇਣ ਦੀ

***ਪ੍ਰਿੰ: ਨਸੀਬ ਸਿੰਘ ਸੇਵਕ***
***9465216530, 9815909425***

ਲਗਭਗ ਇੱਕ ਦਹਾਕੇ ਦੇ ਸਮੇਂ ਦਾ ਦੌਰ ਸਿੱਖ ਕੌਮ 'ਤੇ ਅਜੇਹਾ ਨਾਜ਼ੁਕ ਆਇਆ ਕਿ ਸਿੱਖ ਘਰਾਣਿਆ ਦੇ ਮੁੱਛ ਫੁੱਟ ਗੱਭਰੂ ਸਿੱਖੀ ਦੀ ਬੇੜੀ ਨੂੰ ਡੋਬਣ ਵਿੱਚ ਮਸ਼ਰੂਫ ਸਨ। ਨਸ਼ਿਆਂ ਦੇ ਦਰਿਆ ਵਿੱਚ ਗੋਤੇ ਲਾ ਰਹੇ ਸਨ। ਘੋਨ-ਮੋਨ ਸਿਰ ਪੱਗੜੀਆਂ ਤੋਂ ਖਾਲੀ ਸਨ। ਲੱਚਰ ਗੀਤਾਂ 'ਚ ਮਸਤ ਆਪਣੀ ਸ਼ੁਧ-ਬੁਧ ਭੁੱਲ ਰਹੇ ਸਨ। ਥੋੜ੍ਹੇ ਸ਼ਬਦਾਂ ਵਿੱਚ ਕਹਿ ਸਕਦੇ ਹਾਂ ਕਿ ਸਿੱਖੀ ਦੇ ਆਉਣ ਵਾਲੇ ਵਾਰਸ ਆਪ ਹੀ ਆਪਣੀ ਬੇੜੀ ਵਿੱਚ ਵੱਟੇ ਬੜੇ ਹੱਸ-ਹੱਸ ਕੇ ਮਜ਼ਾਕੀਆਂ ਲਹਿਜੇ ਵਿੱਚ ਪਾਉਂਦੇ ਜਾ ਰਹੇ ਸਨ। ਸਿੱਖੀ ਦੇ ਸੂਝਵਾਨ ਵਿਦਵਾਨ, ਫਿਕਰਾਂ ਵਿੱਚ ਪੈ ਗਏ ਸਨ ਤੇ ਤਰਕੀਬਾਂ ਬਣਾਕੇ ਇਸ ਗੰਭੀਰ ਮਸਲੇ ਦਾ ਹੱਲ ਲੱਭਣ ਲਗੇ ਤੇ ਹੋਰ ਵਿਦਵਾਨਾਂ ਸਮੇਤ ਕਈ ਜਥੇਬੰਦੀਆਂ ਨੇ ਆਪਣੇ-ਆਪਣੇ ਤੌਰ 'ਤੇ ਕੋਸ਼ਿਸ਼ਾਂ ਕੀਤੀਆਂ ਤੇ ਕਰ ਰਹੇ ਹਨ। ਉਹ ਅਜੇ ਹਾ ਸਮਾਂ ਸੀ ਜਦੋਂ ਇਸ ਗੱਲ ਦੀ ਹਰ ਗਲੀ ਮੁਹੱਲੇ, ਘਰ ਘਰ ਚਰਚਾ ਹੋਣ ਲੱਗ ਪਈ ਸੀ। ਮੱਧ ਵਰਗੀ ਮਾਪੇ ਖਾਸ ਕਰਕੇ ਗਰੀਬੜੇ ਲਾਚਾਰ ਦਿੱਸਣ ਲੱਗ ਪਏ ਸਨ। ਧੀਆਂ ਦੀ ਖਾਸ ਫਿਕਰ ਸੀ ਕਿਉਂਕਿ ਇਨ੍ਹਾਂ ਲੋਕਾਂ ਪਾਸ ਇੱਕ ਇੱਜ਼ਤ ਹੀ ਤਾਂ ਹੁੰਦੀ ਹੈ। ਗੱਲ ਇੱਥੇ ਮੁਕਦੀ ਹੈ ਤੇ ਇਸ ਹਰ ਤਰ੍ਹਾਂ ਦੇ ਲੱਚਰਪੁਣੇ ਦੇ ਦੌਰ ਨੇ ਪੰਜਾਬ ਦੀ ਚੜ੍ਹਦੀ ਜੁਆਨੀ ਨੂੰ ਆਪਣੀ ਜਕੜ ਵਿੱਚ ਪੂਰੀ ਤਰ੍ਹਾਂ ਕਸ ਲਿਆ ਸੀ ਅਤੇ 1984 ਦੇ ਅਤਿ ਮਾੜੇ ਦੌਰ ਦੀ ਤਰ੍ਹਾਂ ਕਈ ਮਾਪੇ ਤਾਂ ਆਪਣੇ ਗੱਭਰੂ ਪੁੱਤਰ/ਧੀਆਂ ਤੋਂ ਸਦਾ ਲਈ ਬਾਂਝੇ ਹੋ ਗਏ ਸਨ। ਫਿਰਕਮੰਦ, ਪੰਜਾਬ ਹਿਤੈਸ਼ੀਆਂ ਨੇ ਆਪਣੀ ਜੰਗ ਜਾਰੀ ਰੱਖੀ ਨਤੀਜੇ ਵਜੋਂ ਪਿਛਲੇ 2-3 ਸਾਲਾਂ ਤੋਂ ਕੁੱਝ ਮੋੜਾ ਪਿਆ ਏ। ਨੌਜੁਆਨ ਮੁੰਡੇ-ਕੁੜੀਆਂ ਦੇ ਮਨ ਕੁੱਝ ਬਦਲੇ ਹਨ। ਕੁੱਝ ਕੁ ਨੇ ਪੂਰੀ ਤਰ੍ਹਾਂ ਆਪਣੇ ਆਪ ਨੂੰ ਸੰਭਾਲ ਕੇ ਸਹੀ ਰਸਤੇ ਤੇ ਤੁਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ ਹਨ ਪਰ ਕੁਝ ਕੁ ਅਜੇ ਦੁਚਿਤੀ ਵਿੱਚ ਹਨ। ਹਰ ਬੱਚੇ ਦੇ ਬਚਪਨ ਉਪਰੰਤ ਅਗਲੇ ਵੀਹ ਕੁ ਸਾਲ ਬਹੁਤ ਅਹਿਮ ਹੁੰਦੇ ਹਨ ਇਹੀ ਸਮਾਂ ਹੁੰਦਾ ਹੈ ਜਦ ਉਸ ਨੇ ਆਪਣੀ ਰਹਿਣੀ-ਬਹਿਣੀ ਨੂੰ ਕੋਈ ਨਾ ਕੋਈ ਸੇਧ ਦੇਣੀ ਹੁੰਦੀ ਹੈ ਜਾਂ ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਆਪਣੀ ਸ਼ਖਸ਼ੀਅਤ ਨੂੰ ਕੋਈ ਨਾ ਕੋਈ ਰੂਪ ਦੇਣਾ ਹੁੰਦਾ ਹੈ। ਇਹੀ ਸਮਾਂ ਹੁੰਦਾ ਹੈ ਜਦੋਂ ਉਸ ਦਾ ਮਨ ਬਿਲਕੁਲ ਆਜ਼ਾਦ ਹੁੰਦਾ ਹੈ। ਆਪਣੀ ਮਰਜ਼ੀ ਦਾ ਮਾਲਕ ਆਪ ਹੁੰਦਾ ਹੈ ਜਾਂ ਫਿਰ ਆਪਣੇ ਸਾਥੀਆਂ ਦੇ ਪਿਛੇ ਲੱਗ ਕੇ ਜਾਂ ਉਨ੍ਹਾਂ ਨਾਲ ਰਲ ਕੇ ਚੰਗੀ ਜਾਂ ਮੰਦੀ ਸੰਗਤ ਵਿੱਚ ਰਲ ਜਾਂਦਾ ਹੈ। ਅੱਜ ਕੱਲ ਟੀ.ਵੀ., ਮੋਬਾਇਲ ਦਾ ਜਮਾਨਾ ਹੈ। ਇਸ ਵਿੱਚ ਕੋਈ ਸ਼ੱਕ ਨਹਾਂ ਕਿ ਇਕੀਵੀਂ ਸਦੀ ਦਾ ਨੌਜਵਾਨ ਹਾਲਾਤਾਂ ਦੇ ਵਹੇ ਚੜ੍ਹਿਆ ਹੋਇਆ ਹੈ। ਫਿਲਮੀ ਕਲਾਕਾਰਾਂ, ਪੰਜਾਬੀ ਗੀਤਕਾਰਾਂ, ਹਿੰਦੀ ਗੀਤਕਾਰਾਂ, ਮਾਡਲਾਂ ਦੀ ਤਰਜ਼ 'ਤੇ ਆਪਣੇ-ਆਪਣੇ ਨੂੰ ਢਾਲਣ ਵਿੱਚ ਵੱਧ ਵਿਸ਼ਵਾਸ਼ ਰੱਖਦਾ ਹੈ। ਇਹ ਸਭ ਕੁਝ ਸੁਭਾਵਕ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਸਾਨੂੰ ਆਪਣੇ ਨੌਜਵਾਨ ਦੇ ਤੌਰ ਤਰੀਕਿਆਂ 'ਤੇ ਕਿੰਤੂ-ਪ੍ਰੰਤੂ ਕਿਉਂ ਹੈ? ਜਵਾਬ ਸਿੱਧਾ ਹੈ ਸਿੱਖ ਦੀ ਦਿੱਖ, ਪਹਿਚਾਣ,

ਰਹਿਣੀ, ਬਹਿਣੀ ਆਦਿ ਪੂਰੀ ਦੁਨੀਆਂ ਤੋਂ ਵੱਖਰੀ ਹੈ, ਸੁਹਣੀ ਹੈ, ਰੋਹਬਦਾਰ ਤੇ ਪ੍ਰਭਾਵਸ਼ਾਲੀ ਹੈ। ਹਰ ਧਰਮ ਦੇ ਆਪਣੇ-ਆਪਣੇ ਨਿਯਮ ਹੁੰਦੇ ਹਨ। ਸਿੱਖੀ ਦੀਆਂ ਸੀਮਾਵਾਂ ਬਹੁਤ ਹੀ ਸਖਤ ਹਨ। ਸਭ ਤੋਂ ਵੱਡੀ ਸੀਮਾ ਯੁਗੋ-ਯੁਗ ਅਟੱਲ, ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਗ੍ਰੰਥ ਸਾਹਿਬ ਜੀ ਹਨ ਜੋ ਸਾਡੇ ਸਰਬ ਸਾਂਝੇ ਸ਼ਬਦ ਗੁਰੂ ਹਨ, ਉਨ੍ਹਾਂ ਦੀਆਂ ਸਿਖਿਆਵਾਂ ਮੁਤਾਬਕ ਚਲਣਾ ਹਰ ਸਿੱਖ ਲਈ ਜ਼ਰੂਰੀ ਹੈ। ਜਿਵੇਂ ਕਿ ਸਾਰੇ ਧਰਮਾਂ ਦੇ ਆਪਣੇ-ਆਪਣੇ ਅਸੂਲਾਂ ਮੁਤਾਬਿਕ ਉਸ ਧਰਮ ਨੂੰ ਮੰਨਣ ਵਾਲੇ ਹੁੰਦੇ ਹਨ। ਦੂਜੀ ਸਿੱਖ ਦੀ ਵੱਖਰੀ ਨਿਵੇਕਲੀ ਪਹਿਚਾਣ ਜੋ ਪੂਰੀ ਦੁਨੀਆਂ ਵਿੱਚ ਵੱਖਰੀ ਮਿਸਾਲ ਹੈ। ਤੀਜਾ ਵੱਡਾ ਅਸੂਲ ਵਹਿਮਾਂ-ਭਰਮਾਂ, ਪਾਖੰਡਾਂ ਆਦਿ ਤੋਂ ਮੁਕਤੀ ਅਤੇ ਚੌਥਾ ਅਸੂਲ ਨਸ਼ਿਆਂ ਤੋਂ ਬਿਲਕੁਲ ਹੀ ਦੂਰ ਰਹਿਣਾ ਆਦਿ।

ਹਰ ਧਰਮ ਦੇ ਲੋਕ ਆਪਣੇ ਧਰਮ ਮੁਤਾਬਿਕ ਪਰਪੱਕ ਹੁੰਦੇ ਹਨ ਉਸ ਦੇ ਮੁਤਾਬਿਕ ਚਲਦੇ ਹਨ ਪਰ ਅਫਸੋਸ ਸਿੱਖ ਧਰਮ ਦੇ ਲੋਕ ਭੰਬਲਭੂਸੇ ਵਿੱਚ ਪਏ ਹੋਏ ਇਧਰ ਉੱਧਰ ਤੋਂ ਕੁਝ ਖਾਸ ਪ੍ਰਾਪਤੀ ਦੀ ਭਾਲ ਵਿੱਚ ਲੱਗੇ ਹੋਏ। ਆਪਣੇ ਸਿੱਖ ਧਰਮ ਵਿੱਚ ਪੂਰੀ ਤਰ੍ਹਾਂ ਪ੍ਰਪੱਕ ਨਹੀਂ। ਸਭ ਤੋਂ ਵੱਡੀ ਗੱਲ ਕਿ ਉਹ ਆਪਣੀ ਪਹਿਚਾਣ ਹੀ ਗੁਆ ਰਹੇ ਹਨ, ਨਸ਼ਿਆਂ ਕਾਰਨ ਜਾਨਾਂ ਗੁਆ ਰਹੇ ਹਨ, ਕਦੀ ਪੀਰਾਂ ਦੀ ਸ ਮ ਾ ਧ ਾਂ , ਦੇਵੀ ਦੇ ਚਾਲਿਆਂ 'ਤੇ ਜਾ ਕੇ ਆਪਣੇ ਗੁਰੂਆਂ ਦੀ ਸਿਖਿਆਵਾਂ ਨੂੰ ਭੁੱਲ ਰਹੇ ਹਨ। ਨੌਜਵਾਨ ਵਰਗ ਹੀ ਹਮੇਸ਼ਾ ਕਿਸੇ ਕੌਮ ਦਾ ਅਸਲੀ ਸਰਮਾਇਆ ਹੁੰਦਾ ਹੈ ਜਾਂ ਕਹਿ ਲਵੋ ਕਿ ਕੱਲ ਨੂੰ ਸਾਰੀ ਜ਼ਿੰਮੇਵਾਰੀ ਉਸ ਦੇ ਮੋਢਿਆਂ 'ਤੇ ਹੀ ਆਉਣੀ ਹੁੰਦੀ ਹੈ। ਪਰ ਸਾਡੇ ਨੌਜਵਾਨ ਆਪਣੇ ਸ਼ਹੀਦਾਂ ਦੀਆਂ ਮਹਾਨ ਸ਼ਹਾਦਤਾਂ ਨੂੰ ਅਖੋਂ ਪਰੋਖੇ ਕਰਕੇ ਆਪਣੀ ਜੁਆਨੀ ਦੇ ਨਸ਼ੇ ਵਿੱਚ ਗਲਤਾਨ ਹਨ। ਉਹ ਭੁੱਲ ਗਏ ਹਨ ਕਿ ਉਨ੍ਹਾਂ ਦੇ ਧਰਮ ਦੀ ਨੀਂਹ 7 ਤੇ 9 ਸਾਲ ਦੇ ਨਿੱਕੇ ਸਾਹਿਬਜਾਦਿਆਂ ਨੇ ਜੀਂਦੇ ਦੀਵਾਰਾਂ ਵਿੱਚ ਜਾਨਾਂ ਵਾਰ ਕੇ ਰੱਖੀ ਸੀ ਅਤੇ 14 ਅਤੇ 16 ਸਾਲਾਂ ਦੇ ਮੁਛ ਫੁੱਟ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਅਤੇ ਬਾਬਾ ਅਜੀਤ ਸਿੰਘ ਨੇ ਚਮਕੌਰ ਦੀ ਲੜਾਈ ਵਿੱਚ ਬਹਾਦਰੀ ਨਾਲ ਲੜਕੇ ਸ਼ਹਾਦਤ ਦਿੱਤੀ ਸੀ। ਪਰ ਇਹ ਹਕੀਕਤ ਹੈ ਸਾਰੇ ਸਮੇਂ ਇਕੋ ਵਰਗੇ ਨਹੀਂ ਹੁੰਦੇ। ਜਦੋਂ ਕਿਸੇ ਚੀਜ਼ ਦੀ ਅਤਿ ਹੋ ਜਾਵੇ ਤਾਂ ਉਸ ਦਾ ਅੰਤ ਹੋ ਹੀ ਜਾਂਦਾ ਹੈ। ਜਿਵੇਂ ਅਤਿ ਦਾ ਨਾਮ ਅੰਤ ਦਾ ਹੈ। ਸੋ ਆਖਰ ਸਿੱਖੀ ਵਿੱਚ ਆਈ ਇਸ ਅਤਿ ਦੀ ਗਿਰਾਵਟ ਦਾ ਅੰਤ ਵੀ ਜ਼ਰੂਰੀ ਸੀ। ਵਾਹਿਗੁਰੂ ਦੀ ਅਪਾਰ ਕਿਰਪਾ ਹੋਈ ਕਿ ਸਾਡੇ ਨੌਜਵਾਨਾਂ ਦੇ ਮਨਾਂ ਵਿੱਚ ਤਬਦੀਲੀ ਆਉਂਣੀ ਸ਼ੁਰੂ ਹੋਈ। ਪਹਿਲਾ ਕਾਰਨ ਸੀ ਧੜਾ-ਧੜ ਨਖੇਧੀ ਅਤੇ ਪ੍ਰਚਾਰ ਦੂਜਾ ਕਾਰਨ ਪੰਜਾਬੀ ਗੀਤਕਾਰਾਂ ਜਾਂ ਪੰਜਾਬੀ ਫਿਲਮਾਂ ਵਿੱਚ ਪੱਗ ਵਾਲੇ ਸਰਦਾਰ ਦਿਸਣ ਲੱਗੇ। ਭਾਵ ਇਹ ਕਿ ਪਿਛਲੇ ਦੋ ਤਿੰਨ ਸਾਲ ਵਿੱਚ ਕੁਝ ਕੁ ਮੋੜਾ ਪਿਆ ਹੈ। ਪੰਜਾਬ ਸਮੇਤ ਭਾਰਤ ਤੇ ਵਿਦੇਸ਼ਾਂ ਵਿੱਚ ਦਸਤਾਰ ਦੀ ਗੱਲ ਤੁਰ ਪਈ, ਦਸਤਾਰ ਸਿਖਲਾਈ ਅਕੈਡਮੀਆਂ ਸ਼ੁਰੂ ਹੋ ਗਈਆਂ। ਦਸਤਾਰ ਦੇ ਮੁਕਾਬਲੇ ਸ਼ੁਰੂ ਹੋ ਗਏ ਭਾਵ ਕਿ ਗੱਭਰੂ ਆਪਣੀ ਮੁਢਲੀ ਪਹਿਚਾਣ ਕਰਵਾਉਣ ਵੱਲ ਨੂੰ ਮੁੜਨ ਲੱਗੇ ਅਤੇ ਕਈ ਸਾਬਤ ਸੂਰਤ ਗੁਰਸਿੱਖ ਵੀ ਬਨਣ ਲੱਗੇ। ਕੁੜੀਆਂ ਦੁਮਾਲੇ ਪਹਿਨਣ ਲੱਗ ਪਈਆਂ। ਅੱਜ ਦੇ ਹਾਲਾਤਾਂ ਨੂੰ ਮੱਦੇ ਨਜ਼ਰ ਰਖਦਿਆਂ ਕਹਿ ਸਕਦੇ ਹਾਂ ਕਿ ਹੁਣ ਲੋਹਾ ਗਰਮ ਹੈ ਬਸ ਲੋੜ ਹੈ ਇਕ ਮਜ਼ਬੂਤ ਸੱਟ ਮਾਰਨ ਦੀ। ਇਹ ਬਹੁਤ ਹੀ ਖੁਸ਼ੀ ਤੇ ਮਾਣ ਵਾਲੀ ਗੱਲ ਹੈ ਕਿ ਪਿੰਡਾਂ, ਕਸਬਿਆਂ, ਸ਼ਹਿਰਾਂ ਵਿੱਚ ਨੌਜੁਆਨਾਂ ਨੇ ਰਲਕੇ ਸੁਸਾਇਟੀਆਂ ਬਣਾ ਲਈਆਂ ਹਨ ਜਾਂ ਦਿਨ ਪਰ ਦਿਨ ਬਣਾ ਰਹੇ ਹਨ। ਜਿਨ੍ਹਾਂ ਵਿੱਚ ਗੁਰਮਤਿ ਦੀ ਸੋਝੀ ਦੇ ਨਾਲ-ਨਾਲ ਦਸਤਾਰਾਂ ਦੀ ਸਿਖਾਈ ਦੇ ਕੈਂਪ ਆਦਿ ਲਗਾਉਣ ਲੱਗ ਪਏ ਹਨ। ਇਹ ਇਕ ਬਹੁਤ ਹੀ ਸ਼ਾਲਾਘਾਯੋਗ ਕਦਮ ਹੈ ਜੋ ਸਾਡੇ ਨੌਜੁਆਨਾਂ ਨੇ ਆਪਣੀ ਜ਼ਿੰਮੇਵਾਰੀ ਸਮਝਦੇ ਹੋਏ ਚੁਕਿਆ ਹੈ। ਹੋਰ ਵੀ ਕਈ ਜਥੇਬੰਦੀਆਂ ਦਾ ਧਿਆਨ ਇਸ ਪਾਸੇ ਆਇਆ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਤਾਂ ਮੁਢ ਤੋਂ ਹੀ ਇਸ ਪਾਸੇ ਲੱਗੀ ਹੋਈ ਹੈ ਕਿ ਸਿੱਖ ਮੁੰਡੇ-ਕੁੜੀਆਂ ਨੂੰ ਸਭ ਤੋਂ ਪਹਿਲਾਂ ਸਿੱਖ ਦੀ ਮੁਢਲੀ ਪਹਿਚਾਣ ਦਸਤਾਰ ਵੱਲ ਮੋੜਿਆ ਜਾਵੇ। ਸੋ ਹਰ ਸਿੱਖ ਜਥੇਬੰਦੀ, ਖਾਲਸਾ ਸਕੂਲਾਂ, ਖਾਲਸਾ ਕਾਲਜਾਂ ਸਾਰਿਆਂ ਨੂੰ ਇਕ ਮੰਚ ਤੋਂ ਇਕ ਸਾਝਾਂ ਹੋਕਾ ਦੇਣ ਦੀ ਲੋੜ ਹੈ। "ਜੀ ਆਇਆਂ ਨੂੰ" ਵਰਗਾ ਇੱਕ ਸਾਂਝਾ ਹੋਕਾ ਦੇਣ ਦੀ ਲੋੜ ਹੈ, ਸਾਡਾ ਨੌਜਵਾਨ ਵਰਗ ਉਸ ਹੋਕੇ-ਚੀ-ਇੰਨ-ਬਿੰਨ ਪਾਲਣਾ ਕਰਨ ਲਈ ਤਿਆਰ-ਬਰ-ਤਿਆਰ ਹੈ।

ਲੜੀਵਾਰ
ਕਿਸ਼ਤ 16

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*
*9815985559*

### ਨਯੋਗ ਕਰਨ ਦਾ ਪ੍ਰਕਾਰ

ਸਫਾ ੧੪੩

**ਦੋਹਰਾ**

*ਅੱਗੇ ਸੁਣੋ ਨਯੋਗ ਦੀ ਜੋ ਦੱਸਦੇ ਹਨ ਚਾਲ।*
*ਜਿਸਤੇ ਸ਼ਰਮ ਹਿਯਾਉ ਦੀ ਜਿਲਦ ਗਏ ਹਨ ਗਾਲ॥੧॥*
*ਅਪਨੇ ਜਾਨੇ ਕਰ ਗਏ ਲੋਗਾਂ ਪਰ ਉਪਕਾਰ।*
*ਪਰ ਅਸਲੀ ਫਲ ਓਸਦਾ ਹੋਵਨ ਸਭ ਬਦਕਾਰ॥੨॥*
*ਪੜ੍ਹਨੇ ਵਾਲੇ ਏਸਦੇ ਅਰ ਜੋ ਸੁਨਸਨ ਮਿੱਤ।*
*ਅੱਖੀਂ ਨੀਵੀ ਕਰਨ ਗੇ ਮੁਰਝਾਏਗਾ ਚਿੱਤ॥੩॥*
*ਨਾ ਪੂਰਾ ਪਰਬੰਧ ਭੀ ਦੱਸਨ ਕਰ ਵੀਚਾਰ।*
*ਕੇਵਲ ਦੇਂਦੇ ਸਿਖਯਾ ਨਾਰੀ ਹੋ ਬਦਕਾਰ॥੪॥*
*ਜਿਸਦਾ ਥੋੜਾ ਜਿਹਾ ਮੈਂ ਕਹਾਂ ਹਾਲ ਇਸ ਥਾਂਇ।*
*ਜਿਸਦੇ ਸੁਨਿਆਂ ਸੁਭਗ ਜਨ ਹੋ ਰੋਮਾਂਚ ਕੰਪਾਇ॥੫॥*

**ਭਾਵ**- ਇਸ ਤੇ ਅੱਗੇ ਸੰਤ ਜੀ ਨੈ ਨਯੋਗ ਦਾ ਪ੍ਰਕਾਰ ਇਸ ਤਰ੍ਹਾਂ ਨਾਲ ਦੱਸਯਾ ਹੈ ਜੋ ਮਹਾਂ ਲੱਜਤ ਕਰਨੇ ਵਾਲਾ ਹੈ ਅਰ ਇਸ ਤੇ ਬਿਨਾਂ ਜੇ ਪ੍ਰਚਲਤ ਭੀ ਹੋ ਜਾਏ ਤਾਂ ਸੰਸਾਰਕ ਉਪਕਾਰ ਦੀ ਜਗ੍ਹਾ ਅਜੇਹਾ ਅਪਕਾਰ ਹੋਵੈ ਜੋ ਮਹਾਂ ਭ੍ਰਿਸ਼ਾਚਾ ਸਦਾਉਂਦਾ ਹੈ, ਜੈਸਾ ਕੇ ਥੋੜਾ ਜੇਹਾ ਨਮੂਨਾ ਵਿਦ੍ਵਾਨਾਂ ਪ੍ਰਤਿ ਦਖਾਇਆ ਜਾਂਦਾ ਹੈ॥ ਯਥਾ:

"ਦੇਵਰ ਅਥਵਾ ਛੇ ਪੀੜੀ ਦੇਵਰ ਵਾ ਜੇਸਠ ਕੇ ਸਥਾਨ ਮੇਂ ਕੋਈ ਪੁਰਖ ਹੋਯ ਉਸਸੇ ਬਿਧਵਾ ਸਤ੍ਰੀ ਕਾ ਨਿਯੋਗ ਕਰਨਾਂ ਚਾਹੀਏ, ਔਰ ਜਿਸਕਾ ਉਸ ਸਤ੍ਰੀਕੇ ਸਾਥ ਨਿਯੋਗ ਭਯਾ ਵੁਹ ਸਤ੍ਰੀਕੇ ਸਾਥ ਗਮਨ ਕਰੈ, ਪ੍ਰੰਤੂ ਜਿਸ ਸਤ੍ਰੀ ਕੋ ਸੰਤਾਨ ਕੀ ਇੱਛਾ ਹੋਯ। ਔਰ ਸੰਤਾਂਨ ਕੇ ਅਭਾਵ ਮੇਂ ਭੀ ਨਿਯੋਗ ਕਾ ਹੋਨਾਂ ਉਚਤ ਹੈ।"

ਜੋ ਬਿਧਤਾ ਕੇ ਸਾਥ ਨਿਯੁਕਤ ਹੋਯ ਸੋ ਰਾਤ੍ਰੀਕੇ ਮੱਧ ਪੈਹਰੋਂ ਮੈਂ ਘ੍ਰਿਤ ਕਾ ਸਰੀਰ ਕੋ ਲੇਪਨ ਕਰਕੇ ਰੀਤ੍ਰ ਮਤੀ ਬਿਧਵਾ ਕੋ ਬੀਰਯ ਪ੍ਰਦਾਨ ਕਰੈ, ਮੌਨ ਕਰਕੇ, ਅਰਥਾਤ ਬਹੁਤ ਮੋਹਿਤ ਹੋਕੇ ਕ੍ਰੀੜਾ ਸ਼ਕਤ ਨ ਹੋਯ, ਕਿੰਤੂ ਸੰਤਾਨੋਤ ਪਤਿ ਮਾਤ੍ਰ ਪ੍ਰਯੋਜਨ ਰਖੈ॥੨॥

ਕਈ ਏ ਅਚਾਰਯ ਰਿਖੀ ਲੋਗ ਐਸਾ ਕਰਤੇ ਹੈਂ ਕੇ ਦੂਸਰਾ ਭੀ ਪੁੱਤ੍ਰ ਬਿਧਵਾ ਕੋ ਹੋਨਾਂ ਚਾਹਿਯੇ ਕਿਉਂਕਿ ਏਕ ਪੁੱਤ੍ਰ ਜੋ ਹੋਯ ਜਾਤਾ ਹੈ ਉਸਸੇ ਨਿਯੋਗ ਕਾ ਪ੍ਰਯੋਜਨ ਸਭ ਸਿੱਧ ਨਹੀਂ ਹੋਤਾ ਐਸੇ ਹੀ ਧਰਮ ਵਿਚਾਰ ਕਰਕੇ ਕਹਤੇ ਹੈਂ ਕੇ ਦੋ ਪੁੱਤ੍ਰ ਕਾ ਹੋਨਾ ਉਚਿਤ ਹੈ॥੩॥

ਬਿਧਵਾ ਮੇਂ ਨਿਯੋਗ ਕਾ ਪ੍ਰਯੋਜਨ ਕਿ ਦੋ ਪੁੱਤ੍ਰਕਾ ਹੋਨਾ ਸੋ ਵਿਧੀ ਪੂਰਬਕ ਜਬ ਹੋ ਗਯਾ ਉਸ ਕੇ ਪੀਛੇ ਵੁਹ ਬਿਧਵਾ ਨਿਯੁਕਤ ਪੁਰਖ ਕੋ ਗੁਰਵਤ ਮਾਨੈ, ਔਰ ਪੁਰਖ ਉਸ ਬਿਧਵਾ ਕੋ ਪੁੱਤ੍ਰੀ ਕੀ ਸਿਤ੍ਰੀ ਕੀਨਯਾਈ ਮਾਨੈ॥ ਆਦਿ

**ਦੋਹਰਾ**

*ਦੇਖੋ ਇਹ ਕੀ ਸਾਧਨੇ ਕੀਤਾ ਹੋਰ ਘਮੰਡ।*
*ਰਸਮ ਨਿਯੋਗ ਵਿਗਾੜ ਕੇ ਕਰੈ ਜਗਤ ਦਾ ਚੰਡ॥੬॥*

**ਭਾਵ**-ਨਿਯੋਗ ਕਰਨਾ ਤਾਂ ਕੋਈ ਬੁਰੀ ਬਾਤ ਨਹੀਂ ਹੈ ਪ੍ਰੰਤੂ ਜੋ ਸਾਧੂ ਨੈ ਇਸਦਾ ਤਰੀਕਾ ਦੱਸਿਆ ਹੈ ਸੋ ਬਹੁਤ ਹੀ ਹਾਨੀ ਕਾਰਕ ਹੈ, ਸਾਧੂ ਦੇ ਕਥਨ ਤੇ ਨਿਯੋਗ ਦੋ ਪ੍ਰਕਾਰ ਦਾ ਕਰਨਾ ਪ੍ਰਗਟ ਹੁੰਦਾ ਹੈ, ਇੱਕ ਤਾਂ ਉਸ ਇਸਤ੍ਰੀ ਨਾਲ ਜਿਸਦਾ ਪਤੀ ਮਰ ਗਿਆ ਹੋਵੇ ਜਿਸ ਨੂੰ ਛੇਵੀਂ ਪੀੜੀ ਤੱਕ ਦੇਵਰ ਯਾ ਜੇਠ ਦੇ ਸਬੰਧ ਵਾਲਾ ਪੁਰਸ਼ ਉਸਨੂੰ ਅਪਨੇ ਅਧਿਕਾਰ ਵਿੱਚ ਲੈ ਆਵੇ।

ਦੂਸਰੀ ਬਾਤ ਇਹ ਹੈ ਕੇ ਜਿਸ ਬਿਧਵਾ ਦੇ ਸੰਤਾਨ ਨ ਹੋਵੇ ਉਸਨੂੰ ਸੰਤਾਨ ਦੀ ਇੱਛਾ ਹੋਵੇ ਉਸ ਰੰਡੀ ਇਸਤ੍ਰੀ ਨਾਲ ਕੋਈ ਸੰਬੰਧੀਆਂ ਵਿਚੋਂ ਨਿਯੁਕਤ ਹੋ ਕੇ ਉਸ ਦੇ ਪੁੱਤ੍ਰ ਪੈਦਾ ਕਰੇ, ਪਰ ਅੱਧੀ ਰਾਤ ਨੂੰ ਪਿੰਡੇ ਨੂੰ ਘੀਉ ਮਲ ਕੇ ਅਰ ਚੁਪ ਚਾਪ ਹੋ ਕੇ ਪ੍ਰੇਮ ਰਹਤ ਉਸ ਨਾਲ ਸਬੰਧ ਕਰੇ, ਅਰ ਕੇਵਲ ਇਹੋ ਖਯਾਲ ਕਰੇ ਕੇ ਮੈਂ ਕੇਵਲ ਪੁੱਤ੍ਰ ਹੀ ਪੈਦਾ ਕਰਨਾ ਹੈ, ਹੋਰ ਮੇਰੀ ਇਸ ਨਾਲ ਪ੍ਰੀਤੀ ਕੋਈ ਨਹੀਂ ਹੈ॥

ਇਨ੍ਹਾਂ ਵਿਚੋਂ ਪਹਿਲੇ ਨਿਯੋਗ ਦਾ ਤਾਂ ਪਤਾ ਹੀ ਨਹੀਂ ਦੱਸਯਾ ਕੇ ਉਹ ਸਾਰੀ ਉਮਰਾ ਵਾਸਤੇ ਹੈ ਕੇ ਉਸਦੀ ਭੀ ਕੋਈ ਹੱਦ ਹੈ, ਕਿਉਂਕਿ ਉਸ ਪਰ ਕੇਵਲ ਇਤਨਾ ਹੀ ਲਿਖਯਾ ਹੈ ਕੇ ਦੇਵਰ ਯਾ ਜੇਸਠ ਨਯੋਗ ਕਰੈ, ਕਿੰਤੂ ਉਸਦਾ ਕਾਲ ਨਹੀਂ ਦੱਸਯਾ ਕੇ ਕਿਤਨਾਂ ਚਿਰ ਕਰੇ, ਇਸਤੇ ਬਿਨਾਂ ਇਹ ਭੀ ਨਹੀਂ ਪ੍ਰਗਟ ਕੀਤਾ ਕੇ ਉਹ ਦੇਵਰ ਯਾ ਜੇਠ ਕੁਆਰੇ ਹੋਨ ਯਾ ਬਿਵਾਹੇ ਹੋਏ ਭੀ ਪੈਹਲੀ ਇਸਤ੍ਰੀ ਪਰ ਸੌਕਨ ਪਾ ਲੈਨ॥

ਇਸ ਤੇ ਅੱਗੇ ਦੂਸਰੇ ਨਿਯੋਗ ਵਿੱਚ ਇਹ ਦੱਸਯਾ ਹੈ ਕੇ ਜਿਸ ਬਿਧਵਾ ਨੂੰ ਪੁੱਤ੍ਰ ਦੀ ਇਛਾ ਹੋਵੇ ਉਸ ਨਾਲ ਨਿਯੋਗ ਕਰਕੇ ਇੱਕ ਯਾ ਦੋ ਪੁੱਤ੍ਰ ਪੈਦਾ ਕਰੇ ਕਿੰਤੂ ਉਸ ਵਿੱਚ ਜੋ ਅੱਧੀ ਰਾਤ ਨੂੰ ਪਿੰਡੇ ਨੂੰ ਘੀਉ ਮਲਨਾਂ ਦੱਸਿਆ ਹੈ ਸੋ ਇਕ ਐਸਾ ਬੁਰਾ ਕੰਮ ਹੈ ਜਿਸ ਤੇ ਘਿਣਾਂ ਆਉਂਦੀ ਹੈ, ਹਾੜ ਅਤੇ ਸਿਆਲ ਦੋਨਾਂ ਮੌਸਮਾਂ ਵਿੱਚ ਜਦ ਘਿਉ ਹੱਥਾਂ ਨੂੰ ਭੀ ਲਗ ਜਾਂਦਾ ਹੈ ਸੋ ਜਿਤਨੇ ਚਿਰ ਉਨਾਂ ਨੂੰ ਧੋ ਕੇ ਸਾਫ ਨਾ ਕਰੀਏ ਉਤਨਾਂ ਚਿਰ ਚਿੱਤ ਪਿਛਾਹਾਂ ਨਹੀਂ ਪੈਂਦਾ, ਫਿਰ ਜਦ ਅੱਧੀ ਰਾਤ ਪੁਰਖ ਉਠਕੇ ਪਿੰਡ ਨੂੰ ਘੀਉ ਦੀ ਮਾਲਸ਼ਾਂ ਕਰਦਾ ਫਿਰੇ ਗਾ ਤਦ ਉਸਦੀ ਗੰਧੀ ਨਾਲ ਇਸਤ੍ਰੀ ਅਤੇ ਪੁਰਖ ਦੋਨਾਂ ਦੇ ਮਨ ਦੁਖੀ ਹੋ ਜਾਨਗੇ ਅਰ ਉਨ੍ਹਾਂ ਨੂੰ ਪੁੱਤ੍ਰ ਜਮਾਉਨ ਦੀ ਜਗਾ ਘੀਉ ਦੀ ਚਿਕਨਾਈ ਤੇ ਬੂ ਹਟਾਉਨ ਦਾ ਫਿਕਰ ਪੈ ਜਾਏ ਗਾ।

ਇਸਤੇ ਬਿਨਾਂ ਜੋ ਇਹ ਕਿਹਾ ਹੈ ਕੇ ਗਮਨ ਸਮਯ ਬੋਲੇ ਨਾ, ਸੋ ਇਹ ਭੀ ਅਨਭਵ ਸਿਧ ਬਾਤ ਨਹੀਂ ਹੈ ਕਿਉਂਕਿ ਜਿਤਨਾਂ ਚਿਰ ਪੁਰਖ ਪੂਰਨ ਪ੍ਰੇਮ ਵਿੱਚ ਨਹੀਂ ਰਤਦਾ ਉਤਨਾਂ ਚਿਰ ਉਸਨੂੰ ਕ੍ਰੀੜਾਦਿਕ ਦਾ ਰੰਚਕ ਮਾਤ੍ਰ ਭੀ ਖਯਾਲ ਨਹੀਂ ਉਤਪਤ ਹੁੰਦਾ, ਅਰ ਇਸਦਾ ਨਾਮ ਹੀ ਰਤਿ ਅਤੇ ਮਨੋਜ ਹੈ, ਜਿਸਦਾ ਤਾਤਪ੍ਰਜ ਪ੍ਰੀਤੀ ਅਤੇ ਮਨ ਦਾ ਸੰਕਲਪ ਹੈ, ਸੋ ਜਿਤਨਾਂ ਚਿਰ ਆਪਸ ਵਿੱਚ ਮਧਰ ਬਾਨੀ ਨਾਲ ਸੰਭਾਖਨ ਨਹੀਂ ਕਰਨਗੇ ਉਤਨਾਂ ਚਿਰ ਉਨ੍ਹਾਂ ਦੇ ਚਿੰਤ ਵਿੱਚ ਅਭੇਦਤਾ ਦਾ ਪ੍ਰੇਮ ਹੀ ਨਹੀਂ ਉਤਪਤ ਹੋਵੇਗਾ, ਮਨੁਖਯ ਜਾਤਿ ਤਾਂ ਕਿਧਰੇ ਰਹੀ ਐਸੀ ਗਤੀ ਗਧਿਆਂ ਵਿੱਚ ਭੀ ਨਹੀਂ ਪਾਈ ਜਾਂਦੀ, ਇਸ ਵਾਸਤੇ ਸਾਧੂ ਦਾ ਇਹ ਆਖਨਾ ਕੇ ਮੋਹਤ ਨਾ ਹੋਵੇ ਸੋ ਹਰ ਇੱਕ ਪੁਰਖ ਦੇ ਅਨੁਭਵ ਵਿਰੁੱਧ ਹੈ ਸੰਸਾਰ ਵਿੱਚ ਕੋਈ ਐਸਾ ਬਿਵਹਾਰ ਨਹੀਂ ਹੈ ਕਿ ਉਹ ਬਿਨਾਂ ਹੀ ਚਿੱਤ ਦੇ ਖਯਾਲ ਤੇ ਸਿੱਧ ਹੋ ਜਾਂਦਾ ਹੋਵੇ, ਇਸਤੇ ਬਿਨਾਂ ਇੱਕ ਹੋਰ ਭੀ ਦੋਖ ਆਵੇਗਾ ਕੇ ਸੰਤਾਨ ਦਾ ਪ੍ਰਕ੍ਰਿਤਕ ਸੁਭਾਵ ਅਜੇਹਾ ਹੀ ਹੁੰਦਾ ਹੈ ਜੇਹਾ ਮਾਤਾ ਪਿਤਾ ਦੇ ਸੰਬੰਧ ਸਮਯ ਉਹਨਾਂ ਦਾ ਸੁਭਾਵ ਹੁੰਦਾ ਹੈ, ਸੋ ਜੇ ਕਦੇ ਇਸ ਤਰ੍ਹਾਂ ਦੇ ਨਿਰਮੋਹ ਅਤੇ ਉਪਰਾਮਤਾ ਵਾਲੇ ਅਰ ਘੀਉ ਆਦਿਕ ਤੇ ਘਿਨ ਵਾਲੇ ਸਮਯ ਦੀ ਸੰਤਾਨ ਪੈਦਾ ਹੋਵੇਗੀ ਸੋ ਬੇਸ਼ੱਕ ਮਹਾਂ ਕ੍ਰੋਧੀ ਦਾਰਿਦ੍ਰੀ ਅਤੇ ਪ੍ਰੇਮ ਰਹਤ ਅਰ ਮਹਾਂ ਮੂਰਖ ਹੋਵੇਗੀ ਜਿਸ ਤੇ ਉਹ ਮਾਤਾ ਪਿਤਾ ਨੂੰ ਸੁਖ ਦੀ ਜਗਾ ਦੁਖ ਦੇਨੇ ਵਾਲੀ ਹੋਵੇਗੀ ਸੋ ਐਸੀ ਸੰਤਾਨ ਦਾ ਪੈਦਾ ਕਰਨਾ ਅਰ ਨਾ ਕਰਨਾ ਇਕੋ ਜੇਹਾ ਹੈ।

ਇਸ ਤਰ੍ਹਾਂ ਦਾ ਨਿਯੋਗ ਇਸਤ੍ਰੀ ਅਤੇ ਪੁਰਖ ਨੂੰ ਇੱਕ ਪ੍ਰਕਾਰ ਦੀ ਵਿਗਾਰ ਚੰਬੜੀ ਹੋਈ ਹੋਵੇਗੀ ਜਿਸ ਦੇ ਹੱਥੋਂ ਛੁਟਨਾ ਸਵਾਇ ਪਰਮੇਸ਼ਰ ਦੀ ਕ੍ਰਿਪਾ ਤੇ ਕਠਨ ਹੋਵੇਗਾ, ਕਿਉਂਕਿ ਪੁੱਤ੍ਰ ਦਾ ਪੈਦਾ ਕਰਨਾ ਕੋਈ ਅਪਨੇ ਹੱਥ ਵਿੱਚ ਨਹੀਂ ਹੈ, ਸੋ ਇਹ ਈਸ਼੍ਵਰ ਦੇ ਅਧੀਨ ਹੈ ਜੋ ਕਿਤਨੇ ਸਾਲਾਂ ਮਗਰੋਂ ਪੁੱਤ੍ਰ ਦੇਵੇ ਅਰ ਇਹ ਭੀ ਪਤਾ ਨਹੀਂ ਕੇ ਸ਼ਾਇਦ ਲੜਕੀ ਜੰਮ ਪਵੇ ਯਾ ਨਪੁੰਸਕ ਹੀ ਪੈਦਾ ਹੋਵੇ, ਇਸਤੇ ਬਿਨਾਂ ਜੇ ਜੰਮਦਾ ਹੀ ਮਰ ਜਾਏਗਾ ਤਾਂ ਫਿਰ ਨਮੇਂ ਸਿਰੇ ਤੇ ਪੁੱਤ੍ਰ ਪੈਦਾ ਕਰਨ ਲਈ ਤੇਲ ਮਲਨੇ ਦਾ ਕੰਮ ਅਰੰਭ ਹੋਵੇਗਾ, ਇਸਤੇ ਅੱਗੇ ਫਿਰ ਜੇ ਦੂਸਰੇ ਰਿਖੀਆਂ ਮੁਨੀਆਂ ਦਾ ਬਚਨ ਮੰਨਕੇ ਨਿਯੋਗ ਦਾ ਤਾਤ ਪਰਜ ਪੂਰਾ ਕਰਨ ਲਈ ਫਿਰ ਦੂਸਰੇ ਪੁੱਤ੍ਰ ਦੀ ਉਤਪਤੀ ਲਈ ਯਤਨ ਕਰੇਗਾ ਸੋ ਭੀ ਖਬਰ ਨਹੀਂ ਜੋ ਕਿਤਨਾਂ ਕੁ ਚਿਰ ਯਾ ਸਾਲ ਇਸ ਕਾਰਜ ਵਿੱਚ ਲਗ ਜਾਨਗੇ , ਅਰ ਜੇ ਦੇਵਨੇਤ ਨਾਲ ਹੋਰ ਪੁੱਤ੍ਰ ਸਾਰੀ ਉਮਰਾ ਵਿੱਚ ਨਹੀਂ ਹੋਵੇ ਗਾ ਤਾਂ ਉਹ ਇਸਤ੍ਰੀ ਸਾਰੀ ਉਮਰ ਹੀ ਉਸ ਪੁਰਖ ਦੇ ਗਲ ਪਈ ਰਹੇਗੀ, ਜਿਸ ਤੇ ਗਲ ਪਿਆ ਢੋਲ ਬਜਾਉਨ ਵਾਲੀ ਬਾਤ

ਵਾਂਗ ਯਾ ਰੋਗੀ ਦੇ ਨਿੰਮ ਪੀਣ ਵਾਂਗ ਲਚਾਰ ਹੋ ਕੇ ਮ੍ਰਯਾਦਾ ਪੂਰੀ ਕਰਨਗੇ।

ਇਸ ਤੇ ਬਿਨਾਂ ਇਹ ਭੀ ਦੱਸਨਾ ਚਾਹੀਦਾ ਸਾ ਕੇ ਭਲਾ ਜੇ ਦੋ ਲੜਕੀਆਂ ਹੀ ਜੰਮਨ ਤਾਂ ਕਿਆ ਕਰਨਾ ਚਾਹੀਏ ਅਰ ਜੇ ਦੇਵਨੇਤ ਨਾਲ ਦੋ ਲੜਕੇ ਜੌੜੇ ਜੰਮ ਪੈਨ ਤਾਂ ਕੀ ਆਗਯਾ ਹੈ, ਇਸੇ ਤਰ੍ਹਾਂ ਜੇ ਪੰਜ ਯਾ ਸੱਤ 2 ਸਾਲ ਦੇ ਹੋਕੇ ਚੇਚਕ ਆਦਿਕ ਬੀਮਾਰੀ ਨਾਲ ਮਰ ਜਾਨ ਜੈਸਾ ਕੇ ਸੰਸਾਰ ਵਿੱਚ ਐਸਾ ਕਈ ਜਗਾ ਦੇਖਨੇ ਵਿੱਚ ਆਉਂਦਾ ਹੈ ਤਾਂ ਫੇਰ ਸਾਧੂ ਜੀ ਅਤੇ ਉਨ੍ਹਾਂ ਦੇ ਪੁਰਾਣੇ ਰਿਖੀ ਮੁਨੀ ਜੀ ਕਿਆ ਆਗਿਆ ਦੇ ਦੇ ਹਨ?

ਇਸ ਤੇ ਬਿਨਾਂ ਜੋ ਅੱਗੇ ਇਹ ਉਪਦੇਸ਼ ਦੇਂਦੇ ਹਨ ਕੇ ਪੁੱਤ੍ਰ ਪੈਦਾ ਹੋਨੇ ਮਗਰੋਂ ਉਹ ਅਪਨਾਂ ਨਿਯੋਗ ਤੋੜ ਦੇਨ ਜਿਸ ਪਰ ਇਸਤ੍ਰੀ ਪੁਰਖ ਨੂੰ ਗੁਰੂ ਜਾਣੇ ਅਰ ਪੁਰਖ ਅਪਨੀ ਨੂੰਹ ਸਮਝੇ ਸੋ ਇਹ ਤਾਂ ਇਕ ਮਹਾਂ ਅਜੋਗ ਬਾਤ ਹੈ, ਕਿਉਂਕਿ ਜਿਸ ਇਸਤ੍ਰੀ ਪੁਰਖ ਦਾ ਪਤਿ ਅਤੇ ਸੁਪਤਨੀ ਵਾਲਾ ਚਿਰ ਕਾਲ ਸਬੰਧ ਰਿਹਾ ਹੋਵੇ ਉਹ ਆਪਸ ਵਿੱਚ ਪਿਤਾ ਪੁਤ੍ਰੀ ਵਾਲਾ ਸੰਬੰਧ ਪੈਦਾ ਕਰਦੇ ਅਤਿ ਲੱਜਤ ਹੋਨਗੇ।

ਇਸ ਤਰ੍ਹਾਂ ਬਿਧਵਾ ਇਸਤ੍ਰੀ ਦੀ ਰੀਤੀ ਸਿੱਖਾਂ ਵਿੱਚ ਭੀ ਹੈ ਜੋ ਅਪਨੇ ਦੇਵਰ ਯਾ ਜੇਠ ਆਦਿਕ ਨਾਲ ਅਨੰਦ ਪੜ੍ਹਾਇਆ ਜਾਂਦਾ ਹੈ ਪ੍ਰੰਤੂ ਉਸ ਤੇ ਇਹ ਖਰਾਬੀ ਨਹੀਂ ਕਰਾਈ ਜਾਂਦੀ ਜੋ ਮੁੰਡੇ ਜੰਮ ਕੇ ਅਲੱਗ ਹੋ ਜਾਏ ਕਿੰਤੂ ਉਹ ਉਸਦਾ ਦੂਸਰਾ ਪਤੀ ਹੀ ਹੁੰਦਾ ਹੈ ਜੈਸਾ ਕੇ ਪਹਲਾ ਪਤੀ ਸੀ, ਇਸ ਵਾਸਤੇ ਉਹ ਸਾਰੀ ਉਮਰਾ ਅਪਨਾ ਗ੍ਰਿਹਸਥ ਦਾ ਬਿਵਹਾਰ ਕਰਦਾ ਹੈ ਜਿਸ ਵਿੱਚ ਕਿਸੇ ਪ੍ਰਕਾਰ ਦੀ ਭੀ ਖਰਾਬੀ ਨਹੀਂ ਨਿਕਲਦੀ।

ਸਾਧੂ ਦੇ ਇਸ ਉਪਦੇਸ਼ ਤੇ ਕਾਨੂੰਨੀ ਅਦਾਲਤਾਂ ਵਿੱਚ ਭੀ ਕਈ ਤਰ੍ਹਾਂ ਦੇ ਬਖੇੜੇ ਹੋ ਜਾਨ ਦਾ ਡਰ ਹੈ ਕਿਉਂਕਿ ਜਦ ਇਸਤ੍ਰੀ ਪੁਰਖ ਦਾ ਨਿਯੋਗ ਟੁੱਟ ਕੇ ਆਪਸ ਵਿੱਚ ਗੁਰੂ ਅਤੇ ਨੂੰਹ ਦਾ ਸਬੰਧ ਹੋ ਜਾਏਗਾ ਤਦ ਜੇ ਕੋਈ ਅਦਾਲਤ ਵਿੱਚ ਉਸ ਲੜਕੇ ਦਾ ਮੁਕਦਮਾਂ ਹੋਵੇਗਾ ਤਾਂ ਉਹ ਅਪਨੇ ਪਿਤਾ ਦਾ ਨਾਮ ਕਿਆ ਦੱਸੇਗਾ, ਇਸੇ ਤਰ੍ਹਾਂ ਜਦ ਅਦਾਲਤ ਵਿੱਚ ਉਸ ਇਸਤ੍ਰੀ ਅਤੇ ਪੁਰਖ ਤੇ ਪੁੱਛਿਆ ਜਾਏਗਾ ਕੇ ਤੁਹਾਡਾ ਸਬੰਧ ਕਯਾ ਹੈ, ਤਦ ਉਹ ਇਹ ਨਹੀਂ ਕਹਨਗੇ ਕੇ ਪੈਹਲੇ ਇਸਤ੍ਰੀ ਪੁਰਖ ਅਤੇ ਹੁਨ ਗੁਰੂ ਅਤੇ ਨੂੰਹ ਦਾ ਹੈ, ਇਸੇ ਤਰ੍ਹਾਂ ਉਹ ਦੋਨਾਂ ਬਾਤਾਂ ਪਰ ਅਤਿ ਲੱਜਤ ਹੋਨਗੇ, ਇਸ ਵਾਸਤੇ ਨਿਯੋਗ ਦਾ ਸੰਬੰਧ ਅਰ ਉਸ ਤੇ ਸੰਤਾਨ ਦਾ ਪੈਦਾ ਕਰਨਾ ਕੋਈ ਸੋਭਨੀਯ ਨਹੀਂ ਹੈ, ਅਰ ਇਹ ਭੀ ਇੱਕ ਪ੍ਰਕਾਰ ਦਾ ਮੁਸਲਮਾਨਾਂ ਦੇ ਮਤਾਹ ਦੀ ਨਕਲ ਦਖਾਈ ਦੇਂਦੀ ਹੈ॥

ਇਸ ਤੇ ਬਿਨਾਂ ਜਦ ਇਸਤ੍ਰੀ ਨੂੰ ਇਹ ਪੱਕਾ ਨਿਸਚਾ ਹੈ ਕੇ ਮੈਂ ਸੰਤਾਨ ਪਤੀ ਮਗਰੋਂ ਪੈਦਾ ਕਰ ਸਕਦੀ ਹਾਂ ਤਦ ਇਹ ਸੋਚਨਾ ਜ਼ਰੂਰੀ ਹੈ ਕਿ ਉਸ ਦੇ ਪਾਲਨੇ ਪੋਖਨੇ ਅਤੇ ਸ਼ਾਦੀ ਆਦਿਕ ਦੇ ਪ੍ਰਬੰਧ ਵਿੱਚ ਕਿਸਦਾ ਪੱਲਾ ਪਕੜੇਗੀ ਅਰ ਉਨ੍ਹਾਂ ਬੱਚਿਆਂ ਨੂੰ ਬਾਪੂ ਬਣਕੇ ਬਿਆਹਣ ਕੌਨ ਜਾਏਗਾ, ਇਸ ਵਾਸਤੇ ਵਿਚਾਰ ਕੇ ਦੇਖਯਾ ਜਾਏ ਤਾਂ ਨਿਯੋਗ ਤੇ ਸੰਸਾਰ ਦਾ ਉਪਕਾਰ ਨਹੀਂ ਕਿੰਤੂ ਵੱਡੀ ਭਾਰੀ ਹਾਨੀ ਅਤੇ ਨਿਰਲੱਜਤਾ ਪ੍ਰਗਟ ਹੁੰਦੀ ਹੈ, ਸ਼ਾਇਦ ਸਾਧੂ ਨੂੰ ਇਨ੍ਹਾਂ ਬਾਤਾਂ ਦੀ ਖਬਰ ਨਹੀਂ ਸੀ।

ਇਸੇ ਤਰ੍ਹਾਂ ਇਸ ਤਰ੍ਹਾਂ ਦਾ ਆਚਾਰੋ ਬਿਹਾਰ ਹੋਨੇ ਤੇ ਇੱਕ ਹੋਰ ਭੀ ਕਲੇਸ਼ ਹੋਵੇਗਾ ਜੋ ਮਹਾਂ ਦੁਖਦਾਈ ਹੈ ਸੋ ਇਹ ਹੈ ਕੇ ਜਦ ਇਸਤ੍ਰੀ ਇਹ ਜਾਨਦੀ ਹੈ ਕੇ ਮੈਂ ਪਤਿ ਮਗਰੋਂ ਭੀ ਨਿਯੋਗ ਕਰਕੇ ਸੰਤਾਨ ਪੈਦਾ ਕਰ ਸਕਦੀ ਹਾਂ ਤਦ ਜਿਸਦਾ ਪਤੀ ਉਸ ਦੇ ਅਨੁਕੂਲ ਨਾ ਹੋਵੇ ਉਸ ਦੇ ਮਰਨ ਲਈ ਖੁਸ਼ ਹੋਵੇਗੀ ਅਰ ਇਹ ਸਮਝੇਗੀ ਕੇ ਇਸ ਮਜੂਲੇ ਦੇ ਮਰਨੇ ਪਿੱਛੇ ਮੈਨੂੰ ਇੱਕ ਸੁੰਦ੍ਰ ਦੇਵਰ ਯਾ ਜੇਸਠ ਮਿਲ ਜਾਏਗਾ,

ਅਰ ਬ੍ਰਿਧ ਅਵਸਥਾ ਦੀ ਰੱਖਯਾ ਵਾਸਤੇ ਪੁੱਤ੍ਰਾਂ ਦੀ ਜੋੜੀ ਭੀ ਮੇਰੇ ਪਾਸ ਹੋਵੇਗੀ, ਜਿਸਤੇ ਇਸਤ੍ਰੀ ਦੇ ਤਾਂ ਪੌ ਬਾਰਾਂ ਹੋਨਗੇ ਅਤੇ ਪੁਰਖ ਅਪਨੀ ਆਈ ਤੇ ਮਰ ਕੇ ਨਿਰਾਸ ਜਾਏਗਾ, ਇਸੀ ਪ੍ਰਕਾਰ ਵਿਚਾਰ ਕਰਨ ਤੇ ਨਿਯੋਗ ਦਾ ਪ੍ਰਸੰਗ ਬਹੁਤ ਹੀ ਬੁਰੇ ਫਲਾਂ ਦਾ ਦਾਤਾ ਹੈ॥

**ਦੋਹਰਾ**

*ਏਹੋ ਜੈਸੀ ਮੱਤ ਤੇ ਡਰੋ ਪਯਾਰੇ ਐਸ।*
*ਵਿਖਵਲੀ ਦੇ ਬੀਜ ਤੋਂ ਮਾਨਸ ਡਰਦੇ ਜੈਸ॥੭॥*
*ਐਸੇ ਤੁਸੀ ਨਿਯੋਗ ਦਾ ਮੂਲ ਨ ਲੈਣਾ ਨਾਉਂ।*
*ਜਿਸਤੇ ਭੜਥੂ ਪਾਵਸੀ ਸਾਰਾ ਚਾਇ ਗਰਾਉਂ॥੮॥*

**ਚਲਦਾ**

***ਇਤੀ ਨਿਯੋਗ***

----0----

ਲੜੀਵਾਰ
ਕਿਸ਼ਤ 26

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

### ਜਾਂਦੇ ਮਾਹੀ ਨੂੰ ਮੋੜੇ ਲਈ ਸੱਦਾ
### ਪਦ ਫਿਰਨਾ ਛੰਦ

ਆ ਬਾ ਬਾਜ਼ਾਂ ਵਾਲਿਆ ! ਮੁਹਾਰਾਂ ਮੋੜ ਵੇ !
ਜਿੱਥੇ ਸਾਹਿਬਜ਼ਾਦਿਆਂ ਜਨਮ ਲੀਤੇ ਨੇ।
ਜਿਥੇ ਮੇਰੇ ਚੋਜੀਆ ! ਤੈਂ ਚੋਜ ਕੀਤੇ ਨੇ।
ਸਾਹਿਬ ਅਜੀਤ ਸਿੰਘ ਮੌਜਾਂ ਮਾਣੀਆਂ।
ਖੇਡਦੇ ਦੁਲਾਰੇ ਚਾਰੇ ਵਿੱਚ ਹਾਣੀਆਂ।
ਅੱਜ ਉਸ ਪੁਰੀ ਨੂੰ ਕਿਉਂ ਜਾਂਦਾ ਛੋੜ ਵੇ ?
ਆ ਬਾ ਬਾਜ਼ਾਂ ਵਾਲਿਆਂ ! ਮੁਹਾਰਾਂ ਮੋੜ ਵੇ।੧।
ਜਿੱਥੇ ਪੰਥ ਪਾਲ ਕੇ ਦਿਖਾਇਆ ਬਾਗ ਹੈ।
ਜਿੱਥੇ ਪੰਥ ਪਾਲ ਕੇ ਦਿਖਾਇਆ ਬਾਗ ਹੈ।
ਜਿੱਥੇ ਲਾਇਆ ਕੌਮ ਨੂੰ ਅਨੰਤ ਭਾਗ ਹੈ।
ਜਿੱਥੇ ਮਾਹੀ ਮੇਰਿਆ ! ਸਿਖਾਈ ਵੀਰਤਾ।
ਅੱਜ ਓਸ ਪੁਰੀ ਨੂੰ ਦਿੱਤੀ ਅਧੀਰਤਾ।
ਧਾਰ ਮੰਝਲੀ ਦੇ ਵਿੱਚ ਦਿੱਤੀ ਬੋੜ੍ਹ ਵੇ।
ਆ ਜਾ ਬਾਜ਼ਾਂ ਵਾਲਿਆ ! ਮੁਹਾਰਾਂ ਮੋੜ ਵੇ।੨।
ਪਾਤਸ਼ਾਹੀ ਫੌਜ ਕੋਹੀ ਰਾਜੇ ਰਲ ਕੇ।
ਹਾਰ ਥੱਕ ਬੈਠੇ ਲੱਖਾਂ ਫੌਜ ਘੱਲ ਕੇ।
ਤੇਰੇ ਅੱਗੇ ਕੋਈ ਨਾ ਠਹਿਰ ਸੱਕਿਆ।
ਘੂਰ ਘੱਪ ਫੌਜ ਨੂੰ ਨੁਰੰਗਾ ਥੱਕਿਆ।
ਸੱਕਿਆ ਨਾ ਕੋਈ ਮੋਰਚੇ ਨੂੰ ਤੋੜ ਵੇ।
ਆ ਜਾ ਬਾਜ਼ਾਂ ਵਾਲਿਆਂ ! ਮੁਹਾਰਾਂ ਮੋੜ ਵੇ।੩।
ਕੌਣ ਏਥੇ ਖੇਡੂ ਤੇਰੇ ਬਾਝ ਹੋਲੀਆਂ ?
ਕਿਦ੍ਹੇ ਕੋਲ ਔਣ ਸਿੱਖ ਬੰਨ੍ਹ ਟੋਲੀਆਂ ?
ਸੰਗਤਾਂ ਦੇ ਜੋੜ ਮੇਲ ਕਿੱਥੇਂ ਹੋਣਗੇ ?
ਕਿਦ੍ਹੇ ਕੋਲ ਦੁਖੀ ਲੋਕ ਦੁੱਖ ਰੋਣਗੇ ?
ਪੰਥ ਨਾਲ ਹੋਈ ਕਾਸ ਤੋਂ ਅਜੋੜ ਵੇ ?
ਆ ਜਾ ਬਾਜ਼ਾਂ ਵਾਲਿਆ ! ਮੁਹਾਰਾਂ ਮੋੜ ਵੇ।੪।
ਪਹਿਲੀ ਪਾਤਸ਼ਾਹੀ ਦੇ ਜਫਰ ਜਾਲਣੇ।
ਸੱਠ ਸਾਲ ਜੇਹੜੀ ਨੀਂਹ ਰੱਖ ਗਾਲਣੇ।
ਉਸ ਨੀਂਹ ਉੱਤੇ ਪੰਥ ਹੈ ਉਸਾਰਿਆ।
ਲੱਗਿਆ ਸੀ ਫਲ ਦਸਮੇਸ਼ ਪਿਆਰਿਆ।
ਦਿੱਤੀ ਅੱਜ ਪੰਥ ਦੀ ਕਲਾ ਮਰੋੜ ਵੇ।
ਆ ਜਾ ਬਾਜ਼ਾਂ ਵਾਲਿਆਂ ! ਮੁਹਾਰਾਂ ਮੋੜ ਵੇ।੫।
ਜਾਨਾਂ ਐਂ ਅਨੰਦਪੁਰ ਛੱਡ ਵੱਸ ਦਾ।
ਹੱਥੀਂ ਭਾਗ ਲਾ ਕੇ ਹਾਏ ! ਫੇਰ ਖੱਸ ਦਾ।
ਚਾਓ ਤੇ ਅਨੰਦ ਸੀਗੇ ਤੇਰੇ ਨਾਲ ਓ।
ਤੇਰੇ ਬਾਝ ਮਾਹੀ ਮੇਰੇ ਬੁਰਾ ਹਾਲ ਓ।
ਲਾਇ ਕੇ ਮੁਹੱਬਤਾਂ ਪੁਜਾਈਂ ਤੋੜ ਵੇ।
ਆ ਜਾ ਬਾਜ਼ਾਂ ਵਾਲਿਆ ! ਮੁਹਾਰਾਂ ਮੋੜ ਵੇ।੬।
ਚੰਦ ਤੋਂ ਬਗੈਰ ਕੋਈ ਸ਼ੈ ਚਕੋਰ ਨੂੰ।
ਚੰਗੀ ਨਹੀਂ ਲੱਗਦੀ, ਨਾ ਚਾਹੇ ਹੋਰ ਨੂੰ।
ਨੀਰ ਤੋਂ ਬਗੈਰ ਜ਼ਿੰਦਾ ਰਹੇ ਮੱਛੀ ਨਾ।
ਉਸ ਦੇ ਭਾਣੇ ਹੋਰ ਕੋਈ ਚੀਜ਼ ਅੱਛੀ ਨਾ।
ਪ੍ਰੇਮੀਆਂ ਨੂੰ ਹੁੰਦੀ ਪ੍ਰੀਤਮਾਂ ਦੀ ਲੋੜ ਵੇ।
ਆ ਜਾ ਬਾਜ਼ਾਂ ਵਾਲਿਆਂ ! ਮੁਹਾਰਾਂ ਮੋੜ ਵੇ।੭।
ਵਾਜੇ ਸੀ ਅਨੰਦ ਭਰੇ ਏਥੇ ਵੱਜਦੇ।
ਨਿੱਤ ਰੰਗਾ ਰੰਗ ਦੇ ਸੀ ਰੰਗ ਸੱਜਦੇ।
ਉੱਘਾ ਨਾਮ ਹੋਇਆ ਹੈ ਅਨੰਦਪੁਰ ਦਾ।
ਤੇਰੇ ਬਿਨਾਂ ਮਾਲਕਾ ਸ਼ਹਿਰ ਝੁਰ ਦਾ।
ਮਰਨਗੇ ਪ੍ਰੇਮੀ ਮੱਥੇ ਫੋੜ ਫੋੜ ਵੇ।
ਆ ਜਾ ਬਾਜ਼ਾਂ ਵਾਲਿਆ ! ਮੁਹਾਰਾਂ ਮੋੜ ਵੇ।੮।
ਟੁੱਟ ਗਈ ਆਸ ਛਾ ਗਈ ਨਿਰਾਸਤਾ।
ਮੋੜ ਲੈ ਮੁਹਾਰਾਂ ਦਸਮੇਸ਼ ! ਵਾਸਤਾ।
ਤੇਰਾ ਰੁੱਸ ਜਾਣਾ ਪਰਲੈ ਕਾਲ ਆ ਗਿਆ।
ਅੱਜ ਤੇਰੀ ਪੁਰੀ 'ਚ ਅੰਧੇਰ ਛਾ ਗਿਆ।

ਮੰਨਤਾਂ ਮਨਾਵਾਂ ਲੱਖ ਤੇ ਕਰੋੜ ਵੇ।
ਆ ਜਾ ਬਾਜ਼ਾਂ ਵਾਲਿਆਂ ! ਮੁਹਾਰਾਂ ਮੋੜ ਵੇ।੯।
ਕੇਡੀ ਭਾਗ ਵਾਲੀ ਧਰਾ ਜਿੱਥੇ ਚੱਲਿਆ।
ਤੇਰਾ ਹਾਂ ! ਵਿਛੋੜਾ ਜਾਂਦਾ ਨਹੀਂ ਝੱਲਿਆ।
ਕੇਹੜੇ ਹੋਰ ਦੇਸ ਨੂੰ ਜਾ ਸੁਹਾਵੇਂਗਾ?
ਕਦੋਂ ਮੇਰੇ ਮਾਹੀਆ ਓ ! ਫੇਰ ਆਵੇਂਗਾ ?
'ਕੇਸਰੀ' ਦੀ ਬਿਨੈ ਦਾ ਇਹੋ ਨਿਚੋੜ ਵੇ।
ਆ ਜਾ ਬਾਜ਼ਾਂ ਵਾਲਿਆ ! ਮੁਹਾਰਾਂ ਮੋੜ ਵੇ।੧੦।

ਕੁਰਬਾਨੀਆਂ ਦਾ ਨਵਾਂ ਬਾਬ ਖੁੱਲ੍ਹਣਾ ਅਤੇ ਪੰਥ ਪਰ ਮਹਾਨ ਵਿਪਦਾ ਆਉਣੀ।

ਸਰਦੀ ਜ਼ੋਰ ਦੀ ਰਾਤ ਨੂੰ ਕੂਚ ਕਰਦੇ ਪੁੱਜ ਗਏ ਨਿਰਮੋਹ ਗੜ੍ਹ ਗੁਰੂ ਸਿੱਖੋ।
ਘੇਰਾ ਦੁੱਖਾਂ ਤੇ ਦੁਸ਼ਮਣਾਂ ਦੁਹਾਂ ਪਾਇਆ ! ਬਿਪਤਾ ਹੋਣ ਲੱਗੀ ਅੱਜ ਸ਼ੁਰੂ ਸਿੱਖੋ।
ਬਾਬ ਖੁੱਲ੍ਹਿਆ ਨਵਾਂ ਕੁਰਬਾਨੀਆਂ ਦਾ, ਅੱਗੇ ਜੁੱਧ ਪ੍ਰਸੰਗ ਹੁਣ ਤੁਰੂ ਸਿੱਖੋ।
ਮੰਨੀ ਆਗਿਆ ਨਹੀਂ ਦਸਮੇਸ਼ ਜੀ ਦੀ, ਲੜੂ, ਮਰੂ ਤੇ ਖਾਲਸਾ ਝੁਰੂ ਸਿੱਖੋ।
ਹੱਥ ਵੇਖੋ ਹੁਣ ਬਾਬਾ ਅਜੀਤ ਸਿੰਘ ਦੇ, ਵੈਰੀ ਦਲਾਂ ਪਰ ਕਿਸ ਤਰ੍ਹਾਂ ਘੁਰੂ ਸਿੱਖੋ।
ਬਿਰਦ ਬਾਣੇ ਦੀ ਲਾਜ ਪਰ ਸਤਿਗੁਰੂ ਵੀ, ਛੇਕੜ ਦੇਖ ਲੌ ਕਿਸ ਤਰ੍ਹਾਂ ਢੁਰੂ ਸਿੱਖੋ।
ਜਿਨ੍ਹਾਂ ਸਿੰਘਾਂ ਨੇ ਜਾਨ ਕੁਰਬਾਨ ਕੀਤੀ, ਆਸ਼ਾ ਉਨ੍ਹਾਂ ਦੀ ਹਰ ਤਰ੍ਹਾਂ ਪੁਰੂ ਸਿੱਖੋ।
ਬੱਸ 'ਕੇਸਰੀ' ਤਾਕ ਵਿੱ ਬੈਠਿਆਂ ਦਾ ਦਾਉ ਦੁਸ਼ਮਨਾਂ ਦਾ ਅੰਵ ਫੁਰੂ ਸਿੱਖੋ।

ਸ਼ਾਹੀ ਫੌਜ ਅਤੇ ਕੋਹੀ ਰਾਜਿਆਂ ਨੇ ਅਹਿਦ ਪੈਮਾਨ ਤੋੜ ਕੇ ਪੰਥ ਪਰ ਹਮਲਾ ਕਰਨਾ।

ਦੁਸ਼ਮਨ ਦਲਾਂ ਨੂੰ ਖਬਰ ਨਾ ਮੂਲ ਲੱਗੀ, ਕਦੋਂ ਸਤਿਗੁਰੂ ਕਿਲ੍ਹੇ ਨੂੰ ਛੋੜ ਆਏ।
ਸੁੰਨਸਾਨ ਜਦ ਕਿਲ੍ਹੇ ਵਿੱਚ ਪਈ ਦੇਖੀ ਦਲ ਵੈਰੀਆਂ ਦੇ ਪੱਤੇ ਤੋੜ ਆਏ।
ਪਿੱਛਾ ਕੀਤਾ ਦਸਮੇਸ਼ ਤੇ ਖਾਲਸੇ ਦਾ ਸਾਰੇ ਅਹਿਦ ਪੈਮਾਨ ਹਨ ਤੋੜ ਆਏ।
ਰਸਤੇ ਵਿੱਚ ਹੁਣ ਘੇਰ ਕੇ ਮਾਰ ਸਾਂਗੇ, ਹੱਲਾ ਕਰਨ ਖਾਤਿਰ ਪੈਰ ਜੋੜ ਆਏ।
ਦੇਵੀ, ਦੇਵਤੇ, ਦੀਨ ਤੇ ਧਰਮ ਪਾਪੀ ! ਖਾਰੇ ਸਾਗਰਾਂ ਦੇ ਵਿੱਚ ਰੋੜ੍ਹ ਆਏ।
ਹੱਲਾ ਬੋਲਿਆ ਰਾਤ ਹਨੇਰੜੀ ਹੈ, ਐਧਰ ਓਧਰੋਂ ਰਲ ਬੇ ਓੜ ਆਏ।
ਕੱਟ ਵੱਢ ਹੁਣ ਫੌਜ ਨੇ ਸ਼ੁਰੂ ਕੀਤੀ, ਭਾਂਡਾ ਧਰਮ ਚੁਰਾਹੇ ਵਿੱਚ ਫੋੜ ਆਏ।
ਮਾਰ ਖਾਲਸੇ ਨੂੰ ਜ਼ਿੰਦਾ ਗੁਰੂ ਫੜੀਏ ! ਦੁਸ਼ਟ ਕਾਮਨਾ 'ਕੇਸਰੀ' ਲੋੜ ਆਏ।

ਰੱਥ ਡੋਲਿਆਂ ਨੂੰ ਵਿਚਕਾਰ ਲੈ ਕੇ ਸਿੰਘਾਂ ਨੇ ਅੱਗੇ ਤੁਰੀ ਜਾਣਾ ਤੇ ਸਾਹਿਬ ਅਜੀਤ ਸਿੰਘ ਜੀ ਨੇ ਦਸਤਾ ਫੌਜ ਲੈ ਕੇ ਪਿੱਛੇ ਰੀਅਰ ਗਾਰਡ (ਵਕ੍ਰਗ ਭਰੁਗਦ) ਦੀ ਕਮਾਣ ਆਪਣੇ ਹੱਥ ਲੈ ਕੇ ਦੁਸ਼ਮਨ ਦਲਾਂ ਨੂੰ ਅੱਗੇ ਵਧਣ ਤੋਂ ਰੋਕਣਾ

ਰੀਅਰ ਗਾਰਡ ਪਰ ਸਾਹਿਬ ਅਜੀਤ ਕੇਹਿਰ ਇੱਕ ਜੱਥਾ ਲੈ ਵਿੱਚ ਕਮਾਣ ਅਪਣੀ।
ਦੁਸ਼ਮਨ ਦਲਾਂ ਦੇ ਸਾਮ੍ਹਣੇ ਡਟ ਗਿਆ ਹੈ, ਨਿਡਰ ਹੋਇ ਕੇ ਤੇ ਛਾਤੀ ਤਾਣ ਅਪਣੀ।
ਮੂੰਹ ਮੋੜਿਆ, ਤੋੜਿਆ, ਵੈਰੀਆਂ ਦਾ ਨੰਗੀ ਲੱਸਦੀ ਧੂਹ ਕ੍ਰਿਪਾਣ ਅਪਣੀ।
ਕੱਟ ਵੱਢ ਕੀਤੀ ਆਹੂ ਲਾਹ ਸੁੱਟੇ, ਖੇਤੀ ਵੱਢਦਾ ਜਿਵੇਂ ਕ੍ਰਿਸਾਣ ਅਪਣੀ।
ਦੁਸ਼ਮਣ ਐਕੁਰਾਂ ਸ਼ੇਰ ਨੇ ਗੇਲ ਦਿੱਤੇ, ਲੱਕੜ ਤੱਛਦਾ ਜਿਵੇਂ ਤ੍ਰਖਾਣ ਅਪਣੀ।
ਹੋਸ਼ ਗੁੰਮ ਹੋ ਗਏ ਪਹਾੜੀਆਂ ਦੇ, ਲੱਗੇ ਸਿੰਘ ਜਦ ਤੇਗ ਚਮਕਾਣ ਅਪਣੀ।
ਕੋਹੀ ਭੁੱਜਦੇ ਭੱਠ ਦੇ ਚਣੇ ਵਾਕਰ, ਗੋਲੀ ਸਿੰਘ ਜਦ ਲੱਗੇ ਵਰਸਾਣ ਅਪਣੀ।
ਅੱਗੋਂ ਪਵੇ ਬੁਛਾੜ ਆ ਗੋਲੀਆਂ ਦੀ, ਸੂਬੇ ਜ਼ਰਾ ਜਦ ਫੌਜ ਵਧਾਣ ਅਪਣੀ।
ਬਾਬਾ ਪੈ ਗਿਆ ਟੁੱਟ ਬਲਾ ਵਾਂਗੂੰ, ਸਿੰਘ ਲੱਗੇ ਖੁਰਾਕ ਹੁਣ ਖਾਣ ਅਪਣੀ।
ਛਾਤੀ ਡਾਹ ਕੇ ਮਾਰ ਕੇ ਮਰਨ ਸੂਰੇ, ਜੰਗ ਵਿੱਚ ਨਾ ਪਿੱਠ ਦਿਖਾਣ ਅਪਣੀ।

ਖਾਕ ਖੂਨ ਵਿੱਚ ਲੱਥ ਪਲੱਥ ਹੁੰਦੇ, ਕੌਮ ਰੱਖਦੇ ਆਣ ਤੇ ਕਾਣ ਅਪਣੀ।
ਦੁਸ਼ਮਨ ਧੱਕਦੇ ਪਿੱਛੇ ਨੂੰ ਆਂਵਦੇ ਨੇ, ਮੁੱਠੀ ਸਿੰਘਾਂ ਪਰ ਤੇਗ ਵਗਾਣ ਅਪਣੀ।
ਜਾਨ ਤਲੀ ਪਰ ਰੱਖ ਕੇ ਸਿੰਘ ਲੜਦੇ, ਮਰ ਕੇ ਜੰਗ ਵਿੱਚ ਕਰਨ ਕਲਿਆਣ ਅਪਣੀ।
ਕੱਕਰ ਵੱਸਦਾ ਘੁੱਪ ਹਨੇਰ ਛਾਇਆ ਰਹੀ ਕਿਸੇ ਨਾ ਪਰਖ ਪਹਿਚਾਣ ਅਪਣੀ।
ਛੇਕੜ ਸਿੰਘ ਸ਼ਹੀਦ ਹੋ ਗਏ ਬਹੁਤੇ ਥੋੜੇ ਰਹਿ ਗਏ ਜੰਗ ਮਚਾਣ ਅਪਣੀ।
ਦੇਰ ਹੋ ਗਈ ਡਿੱਠਾ ਦਸਮੇਸ਼ ਜੀ ਨੇ, ਸਾਹਿਬਜ਼ਾਦੇ ਵੱਲ ਨਜ਼ਰ ਦੁੜਾਣ ਅਪਣੀ।
ਉਦੇ ਸਿੰਘ ਤਦ ਜੱਥਾ ਇਕ ਹੋਰ ਲੈ ਕੇ ਕੜਕ ਪਿਆ, ਤੇਗ ਲੈ ਆਣ ਅਪਣੀ।
ਬੀਰ ਬਾਂਕਰਾ ਮਹਾਂ ਮਹਾਨ ਯੋਧਾ ਤਾਕਤ ਲੱਗਿਆ ਸ਼ੇਰ ਅਜ਼ਮਾਣ ਅਪਣੀ।
ਪੌਣ ਮੇਘ ਨੂੰ ਪਾੜਦੀ, ਛਾਣ ਦੇਂਦੀ, ਦੋਹੀਂ ਦਲਾਂ ਵਿੱਚ ਲੱਗਾ ਫਿਰਾਣ ਅਪਣੀ।
ਉਦੇ ਸਿੰਘ ਜਦ ਸੂਰਮਾ ਉਦੇ ਹੋਇਆ ਵੈਰੀ ਸਹਿਮਗੇ ਖੈਰ ਨਾ ਜਾਣ ਅਪਣੀ।
ਪਲੋ ਪਲੀ ਵਿੱਚ ਖੋਲ੍ਹ ਮਦਾਨ ਦਿੱਤੇ! ਦੁਸ਼ਮਣ ਹਾਰ ਪਰ ਹਾਰ ਹੁਣ ਖਾਣ ਅਪਣੀ।
ਵਧੇ ਸਿੰਘਾਂ ਦੇ ਹੌਸਲੇ ਕੜਕ ਉਥੇ ਵੱਧ ਵੱਧ ਕੇ ਜਿੰਦ ਘੁਮਾਣ ਅਪਣੀ।
ਮਰਦਾ ਇਕ, ਪਰ ਮਾਰ ਕੇ ਸੈਂਕੜੇ ਨੂੰ, ਸਿੱਖੀ ਸਿਦਕ ਦੇ ਨਾਲ ਨਿਭਾਣ ਅਪਣੀ।
ਟਿੱਡੀ ਦਲਾਂ ਨੂੰ ਰਾਹ ਵਿੱਚ ਰੋਕ ਲੀਤਾ, ਕੀਤਾ ਖਾਲਸੇ ਜਾਨ ਕਰਬਾਣ ਅਪਣੀ।
ਉਦੇ ਸਿੰਘ* ਸ਼ਹੀਦ ਹੋ ਗਿਆ ਛੇਕੜ ਦਿੱਤੀ ਗੁਰੂ ਨੂੰ ਜਿੰਦ ਅਮਾਣ ਅਪਣੀ।

* ਪਿੰਡ ਅਲੀਪੁਰ ਜ਼ਿਲ੍ਹਾ ਮੁਲਤਾਨ ਦਾ ਵਸਨੀਕ ਮਨੀ ਰਾਮ ਪੁਤ੍ਰ ਭਾਈ ਮਈ ਦਾਸ ਕੌਮ ਰਾਜਪੂਤ ਸੀ, ਜਿਸ ਦੇ ਘਰ ਭਾਈ ਉਦੇ ਸਿੰਘ, ਭਾਈ ਅਜਬ ਸਿੰਘ, ਭਾਈ ਅਜਾਇਬ ਸਿੰਘ, ਭਾਈ ਅਨਕ ਸਿੰਘ, ਭਾਈ ਬਚਿੱਤ੍ਰ ਸਿੰਘ, ਪੰਜ ਪੁੱਤ੍ਰ ਪੈਦਾ ਹੋਏ, ਜਿਨ੍ਹਾਂ ਨੂੰ ਉਸ ਨੇ ਸ੍ਰੀ ਗੁਰੂ ਕਲਗੀਧਰ ਮਹਾਰਾਜ ਦੇ ਅਰਪਨ ਕਰ ਦਿੱਤਾ। ਸ੍ਰੀ ਗੁਰੂ ਦਸਮੇਸ਼ ਜੀ ਨੇ ਇਨ੍ਹਾਂ ਪੰਜਾਂ ਨੂੰ 1 ਵਸਾਖ ਸੰ: 1756 ਈ: ਨੂੰ ਅੰਮ੍ਰਿਤ ਛਕਾ ਕੇ ਉਪੋਰਕਤ ਨਾਮ ਰੱਖੇ ਅਤੇ ਹਰ ਪ੍ਰਕਾਰ ਸਿੱਖ ਧਰਮ ਦੀ ਸਿੱਖਿਆ ਦਿੱਤੀ।

ਲੜ ਲੜ ਸਿੰਘ ਸ਼ਹੀਦ ਵੀ ਜਾਣ ਹੁੰਦੇ ਲੱਖਾਂ ਤੁਰਕਾਂ ਨੂੰ ਨਾਲ ਰਲਾਣ ਅਪਣੀ।
ਜੁੱਧ ਮੱਚਿਆ ਗਜ਼ਬ ਦੀ ਰਾਤ ਕਾਲੀ ! ਵਰਖਾ ਲੱਗਿਆ ਇੰਦ ਵਰਸਾਣ ਅਪਣੀ।
ਕੱਟ ਵੱਢ ਅਰ ਮਾਰਦਾ ਪਿੱਛਲ ਖੁਰੀਆਂ, ਬਾਬਾ ਫਤੇ ਲੈ ਜੰਗ ਮਦਾਨ ਅਪਣੀ।
ਬਾਕੀ ਸਿੰਘਾਂ ਦੇ ਸਣੇ ਦਸਮੇਸ਼ ਜੀ ਨੂੰ, ਲੱਗਾ ਜੰਗ ਦੀ ਵਿਥਾ ਸੁਣਾਨ ਅਪਣੀ।
ਦੁਸ਼ਮਨ ਪਿਤਾ ਜੀ ਰਹਿ ਗਿਆ ਦੂਰ ਪਿੱਛੇ ਰੁੱਝਾ ਲੋਥ ਪਰ ਲੋਥ ਉਠਾਨ ਅਪਣੀ।
ਬੱਸ 'ਕੇਸਰੀ' ਦੇਰ ਨਾ ਲਾਓ ਰੱਤੀ, ਵਰਨਾ ਪਿਤਾ ਜੀ ਹੋਊਗੀ ਹਾਨਿ ਅਪਣੀ।

ਭਾਈ ਸਾਹਿਬ ਉਦੇ ਸਿੰਘ ਜੀ ਉਹੋ ਸਨ ਜਿਨ੍ਹਾਂ ਨੇ ਇਕ ਵਾਰ ਸ਼ੇਰ ਮਾਰ ਕੇ ਉਸਦੀ ਖੱਲ ਦਸਮੇਸ਼ ਜੀ ਦੇ ਪੇਸ਼ ਕੀਤੀ। ਕਲਗੀਧਰ ਜੀ ਨੇ ਉਹ ਖੱਲ ਇਕ ਗਧੇ ਨੂੰ ਪਹਿਨਾਈ ਅਤੇ ਉਹ ਗਧਾ ਖੇਤਾਂ ਵਿੱਚ ਚਰਨਾ ਛੱਡ ਦਿੱਤਾ। ਲੋਕੀਂ ਸਮਝਣ ਲੱਗੇ ਭਈ ਇਹ ਸ਼ੇਰ ਹੈ ਇਸ ਲਈ ਉਹ ਨਿਰਭੈ ਹੋ ਕੇ ਖੇਤਾਂ ਵਿੱਚ ਚਰਨ ਲੱਗਾ ਅਤੇ ਗੁਣ ਬੋਝ ਤੋਂ ਖਲਾਸੀ ਪਾ ਗਿਆ। ਇਕ ਦਿਨ ਗਧਿਆਂ ਦੇ ਹੀਂਗਣੇ ਦੀ ਆਵਾਜ਼ ਸੁਣ ਕੇ ਇਸ ਨੂੰ ਵੀ ਹੀਂਗਣੇ ਦਾ ਚਾਉ ਆ ਗਿਆ ਅਤੇ ਇਹ ਵੀ ਹੀਂਗਦਾ ਹੀਂਗਦਾ ਆਪਣੇ ਮਾਲਕ ਘੁਮਿਆਰ ਦੇ ਘਰ ਆ ਗਿਆ। ਇਸ ਦੀ ਹੀਂਚੋਂ ਹੀਂਚੋਂ ਨੇ ਦੱਸ ਦਿੱਤਾ ਕਿ ਇਹ ਸ਼ੇਰ ਨਹੀਂ ਬਲਕਿ ਗਧਾ ਹੈ। ਘੁਮਿਆਰ ਨੇ ਖੱਲ ਲਾਹ ਦਿੱਤੀ ਅਰ ਫੇਰ ਛੱਟ ਲੱਦਣ ਲੱਗ ਪਿਆ। ਸ੍ਰੀ ਗੁਰੂ ਜੀ ਨੇ ਇਸ ਚੋਜ ਤੋਂ ਪੰਥ ਨੂੰ ਇਹ ਸਿੱਖਿਆ ਦਿੱਤੀ ਕਿ ਜਦ ਤਕ ਖਾਲਸਾ ਸਿੰਘ ਸ਼ੇਰ ਰਹੇਗਾ ਤਦ ਤਕ ਇਸ ਪਰ ਕੋਈ ਛੱਟ ਨਹੀਂ ਪੈ ਸਕੇਗੀ ਪਰ ਜਦ ਇਹ ਆਪਣਾ ਸ੍ਵੰ ਸਰੂਪ ਤਜ ਕੇ ਗਧਿਆਂ ਵਿੱਚ ਜਾ ਰਲੇਗਾ, ਤਦ ਇਸ ਪਰ ਉਹੋ ਪੁਰਾਣੀ ਛੱਟ ਪੈ ਜਾਏਗੀ।

ਸੰਨ; 1758 ਦੇ ਜੰਗ ਵਿੱਚ ਰਾਜ ਕੇਸਰੀ ਚੰਦ ਜਸਵਾਲੀਏ ਦਾ ਸਿਰ ਵੱਢ ਕੇ ਅਤੇ ਨੇਜ਼ੇ ਵਿੱਚ ਪ੍ਰੋ ਕੇ ਇਸੇ ਉਦੇ ਸਿੰਘ ਜੀ ਨੇ ਜੋ ਬਹਾਦਰੀ ਦਿਖਾਈ, ਉਹ ਕਹਿਣ ਕਥਨ ਤੋਂ ਪਰ੍ਹੇ ਹੈ, ਸ੍ਰੀ ਗੁਰ ਸੋਭਾ ਗ੍ਰੰਥ ਵਿੱਚ ਲਿਖਿਆ ਹੈ:

ਪਹਿਰ ਏਕ ਲੌਂ ਰਨ ਪਰਯੋ ਮਹਾਂ ਪ੍ਰਬਲ ਇਕ ਸਾਰ।ਮ਼
ਉਦੈ ਸਿੰਘ ਜੂਝਯੋ ਤਬੈ, ਸਤਿਗੁਰੁ ਸਰਨਿ ਬਿਚਾਰ।

ਸ੍ਰੀ ਮਾਨ ਭਾਈ ਸਾਹਿਬ ਉਦੈ ਸਿੰਘ ਜੀ ਦੀ ਮਰਦਾਨਗੀ ਅਤੇ ਅਦੁੱਤੀ ਬਹਾਦਰੀ ਦੀ ਪ੍ਰਸੰਸਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਇਸ ਪ੍ਰਕਾਰ ਲਿਖੀ ਹੈ:

ਦੋਹਰਾ: ਤੁਰਕ ਪਹਾਰੀ ਬਹੁ ਹਤੇ ਖੇਤ ਪਰਯੋ ਸਮੁਦਾਇ।
ਗੁਰ ਪ੍ਰਤਾਪ ਤੇ ਏਕ ਹੀ ਲਰਤਿ ਲਾਖ ਰਿਪੁ ਆਇ।
ਚੌਪਈ: ਬਹੁ ਜ੍ਵਾਲਬਮਣੀ ਤਬਿ ਤਯਾਗੀ। ਉਦੇ ਸਿੰਘ ਕੇ ਕੇਤਿਕ ਲਾਗੀ।
ਘਾਇਲ ਭਯੋ ਸ਼੍ਰੋਣ ਨਿਸੁਰੰਤਾ। ਭੀਗੇ ਸਰਬ ਚੀਰ ਦਿਖਰੰਤਾ।
ਨਹੀਂ ਮੂਰਛਾ ਪਾਇ ਸੁ ਤਾਂਦਿ। ਬਹੁਰੋ ਖੜਗ ਹਨੈ ਰਨ ਮਾਂਹਿ।
ਸ੍ਰੀ ਗੁਰ ਇਹੀ ਜਾਨਿ ਰਿਪੁ ਅਰੇ। ਹ੍ਵੈ ਕਰਿ ਹਤਿ, ਘਾਇਲ ਕੋ ਮਰੇ।
ਕਰਿ ਕਰਿ ਹੇਲ ਧਾਇ ਢਿਗ ਢੁਕੇ। 'ਮਾਰ ਮਾਰ' ਕਰਿ ਕੈ ਮੁਖ ਕੂਕੇ।
ਤਊ ਨਿਕਟ ਨਹਿ ਪਹੁਚੇ ਰਿਪੁ ਗਨ। ਮਾਰਹਿ ਜੋਧਾ ਇਮ ਲਖਿ ਡਰ ਮਨ।
ਡੇਢ ਪਹਿਰ ਲੌ ਰਿਪੁ ਦਲ ਰੋਕੇ। ਹਨੇ ਧਾਇ ਜਿਤ ਜਾਇ ਬਿਲੋਕੇ।
ਦੇਵ ਬਧੂ ਲੇ ਆਇ ਬਿਬਾਨੇ। 'ਮੈਂ ਬਰ ਹੌਂ, ਮੈਂ ਬਰੌਂ' ਬਖਾਨੇ।
'ਐਸੋ ਮਹਾਂਬੀਰ ਮਮ ਲਾਯਕ। ਲਰਹਿ ਇਕਾਕੀ ਲਾਖਹੁਂ ਘਾਇਕ'।
ਚਲੀ ਹਜ਼ਾਰਹੁਂ ਜਬੈ ਤੁਫੰਗੈਂ। ਫੋਰਿ ਦਏ ਸਗਰੇ ਹੀ ਅੰਗੈਂ।
ਮਸਤਕ ਬਿਖੇ ਲਗੀ ਜਬ ਗੋਰੀ। ਗਿਰਯੋ ਸਮੁਖ ਹੀ ਸ਼ੱਤ੍ਰਨਿ ਓਰੀ।
ਰਿਸ ਤੇ ਕਟਹਿ ਅਸਹ ਸੰਗ ਦੰਤਾ। ਭਯੋ ਉਦੇ ਸਿੰਘ ਕੋ ਇਮੋ ਅੰਤਾ।
ਦੇਖਿ ਦੇਵਤਾ ਸਭ ਬਿਸਮਾਏ। ਗੁਰ ਪ੍ਰਤਾਪ ਜਾਨਹਿ ਸਮੁਦਾਏ।
ਸਤਿਗੁਰ ਸਿਮਰਤਿ ਉਰ ਕਰਿ ਧਯਾਨ। ਉਦੇ ਸਿੰਘ ਛੋਰੇ ਤਬਿ ਪ੍ਰਾਨ।
(ਰਿਤੁ 6, ਅੰਸੂ 32)

ਖਾਲਸਾਈ ਫੌਜ ਦਾ ਸਰਸਾ ਦਰਯਾ ਦੇ ਕਿਨਾਰੇ ਇਕੱਤ੍ਰ ਹੋਣਾ,
ਦਰਯਾ ਦਾ ਠਾਠਾਂ ਮਾਰ ਕੇ ਵਗਣਾ ਅਤੇ ਪਿਛੋਂ ਸ਼ਾਹੀ ਫੌਜ ਦਾ ਹੜ੍ਹ ਆਉਣਾ
ਭਿਆਨਕ ਨਜ਼ਾਰਾ।

ਸਰਸ ਨਦੀ ਵਿੱਚ ਹੜ੍ਹਾਂ ਦਾ ਜ਼ੋਰ ਆਇਆ ਪਿਛੋਂ ਫੌਜ ਔਂਦੀ ਮਾਰੋ ਮਾਰ ਕਰਦੀ।
ਉੱਤੋਂ ਰਾਤ ਹਨੇਰੜੀ ਵਾਉ ਵੰਗੇ ਪੈਂਦੀ ਕੜਕਵੀਂ ਕਹਿਰ ਕਹਾਰ ! ਸਰਦੀ।
ਘੇਰੇ ਵਿੱਚ ਦਸਮੇਸ਼, ਪਰਿਵਾਰ, ਫੌਜਾਂ, ਭਾਣਾ ਵਰਤਿਆ ਕੇਹੀ ਕਰਤਾਰ ਮਰਜ਼ੀ।
ਨਿੱਕੇ ਲਾਡਲੇ, ਮਾਤਾ ਜੀ ਬਿਰਧ, ਡੋਲੇ ਚੀਜ਼ ਵਸਤੁ ਹੈ ਕੋਲ ਹਜ਼ਾਰ ਖਰ ਦੀ।
ਖਰੜੇ ਪੁਸਤਕਾਂ ਭਰੇ ਸੰਦੂਕ ਕਿਤਨੇ, ਸਭ ਕੁਝ ਡੋਬਣ ਨੂੰ ਹੋਣਹਾਰ ਕਰਦੀ।
ਬਿਪਤਾ ਪੈ ਗਈ ਅੱਜ ਚੁਫੇਰਿਓਂ ਆ, ਭਾਵੀ ਮੌਤ ਨੂੰ ਉਫ ! ਤਿਆਰ ਕਰਦੀ।
ਅੱਗੇ ਜਾਣ ਪਿਛਾਹਾਂ ਨਾ ਮੁੜਨ ਜੋਗੇ, ਸ਼ਾਮਤ ਘੁੱਟ ਕੇ ਵਿਚ ਸ਼ਿਕਾਰ ਕਰਦੀ।
ਐਸਾ ਵਕਤ ਨਾ ਕਿਸੇ ਪਰ ਕਦੇ ਆਯਾ ਖਲਕਤ ਮਰ ਗਈ ਸੋਚ ਵਿਚਾਰ ਕਰਦੀ।
ਠਾਠਾਂ ਮਾਰਦਾ ਅੱਗੇ ਦਰਯਾ ਵਗਦਾ, ਪਿੱਛੇ ਫੌਜ ਔਂਦੀ ਧੂੰਆਂ ਧਾਰ ਕਰਦੀ।
ਗੋਲੇ ਛੁੱਟਦੇ ਫੁੱਟਦੇ ਬੰਬ ਮਾਨੋ, ਮਾਰੋ, ਫੜੋ ਦੀ ਕੂਕ ਪੁਕਾਰ ਕਰਦੀ।
ਕੁਦਰਤ ਡਾਵੇ ਦੀ ਵੈਰ ਵਿਹਾਝ ਬੈਠੀ ! ਕਿਹੜੇ ਰੰਜ ਪਰ ਅੰਵ ਲਾਚਾਰ ਕਰਦੀ।
ਪਲੋ ਪਲੀ ਵਿੱਚ 'ਕੇਸਰੀ' ਦੇਖ ਅੱਗੇ, ਹੋਣੀ ਕੈਡ ਤੋਂ ਕੈਡ ਪਸਾਰ ਕਰਦੀ।

ਸ਼ਾਹੀ ਫੌਜ ਨਾਲ ਦਸ਼ਮੇਸ਼ ਜੀ ਦਾ ਡੱਟ ਕੇ ਜੁੱਧ ਕਰਨੇ
ਦਾ ਇਰਾਦਾ ਸਿੰਘਾਂ ਨੇ ਨਿਮ੍ਰਤਾ ਨਾਲ ਮਨਾਹੀ ਕਰਨੀ
ਸਾਹਿਬ ਆਖਦੇ ਜੰਗ ਦੋ ਟੂੱਕ ਕਰਨਾ, ਵੈਰੀ ਦਲਾਂ ਨੂੰ
ਖਾਲਸਾ ਮਾਰ ਮਰੀਏ।
ਏਥੋਂ ਚਲੇ ਜਾਣਾ ਸਮਝੋ ਕਾਇਰੀ ਹੈ ਮਹਾਂ ਕਾਲ ਨੂੰ ਭਾਇ
ਸੋ ਕਾਰ ਕਰੀਏ।
ਸਨਮੁਖ ਮਾਰ ਮਰਨਾ ਚਿੰਨ੍ਹ ਸੂਰਿਆਂ ਦਾ, ਧਰਮ ਲਈ ਨਾ
ਸੋਚ ਵਿਚਾਰ ਕਰੀਏ।
ਸਿਰਜਣਹਾਰ ਦਾ ਮੰਨੀਏ ਅੱਜ ਭਾਣਾ, ਭਾਣੇ ਅੱਗੇ ਨਾ
ਕੋਈ ਤਕਰਾਰ ਕਰੀਏ।
ਸੌਦਾ ਵੇਚੀਏ ਨਕਦ ਖਰੀਦੀਏ ਵੀ ਨਉਂ ਰੋਕ, ਨਾ ਤੇਰਾਂ
ਉਧਾਰ ਕਰੀਏ।
ਜੇਹੜਾ ਮਿਸ਼ਨ ਜਹਾਨ ਲੈ ਅਸੀਂ ਆਏ ਅੱਜ, ਓਸਦਾ
ਵਣਜ ਵਪਾਰ ਕਰੀਏ।
ਵਰ ਮੰਗਿਆ ਮਹਾਂ ਅਕਾਲ ਤੋਂ ਇਹ ਜੁੱਧ ਜੰਗ ਵਿੱਚ
ਜਿੰਦ ਨਿਸਾਰ ਕਰੀਏ।
ਦੁਸ਼ਟ ਦਲਾਂ ਨੂੰ ਮਾਰੀਏ ਆਪ ਮਰੀਏ, ਮਰਨ ਵਾਸਤੇ
ਹੋਰ ਤਿਆਰ ਕਰੀਏ।
ਲਾੜੀ ਮੌਤ ਪਰਨਾਉਣ ਨੂੰ ਖਾਲਸਾ ਜੀ, ਅਸੀਂ ਚਿਰਾਂ ਤੋਂ
ਹਾਰ ਸ਼ਿੰਗਾਰ ਕਰੀਏ।
ਘੁੱਟ ਘੁੱਟ ਗਲਵੱਕੜੀ ਅੱਜ ਪਾਈਏ, ਸ਼ਾਦੀ ਮੌਤ ਦੇ
ਨਾਲ ਸੁਆਰ ਕਰੀਏ।
ਗੁੜ੍ਹਤੀ ਮੌਤ ਦੀ ਮਿਲੀ ਹੈ ਖਾਲਸੇ ਨੂੰ, ਦੇਸ਼ ਪੰਥ ਪਰ
ਜਿੰਦ ਨਿਸਾਰ ਕਰੀਏ।
ਮੇਰੀ ਸ਼ਰਤ 'ਸਰਬੰਸ ਦੇ ਹਾਰਨੇ ਦੀ', ਪੂਰੀ ਸ਼ਰਤ
ਸਰਬੰਸ ਹਾਰ ਕਰੀਏ।
ਜਿੰਦ ਨੋਕ ਤਲਵਾਰ ਪਰ ਟੰਗ ਛੱਡੀ, ਜੀਉਣ ਮਰਨ ਦੀ
ਸ਼ੰਕ ਉਤਾਰ ਧਰੀਏ।
ਸਬਕ ਪੰਥ ਨੂੰ ਦੱਸ ਕੁਰਬਾਨੀਆਂ ਦਾ, ਵੱਧ ਵੱਧ ਕੇ ਹੋਰ
ਬਲਕਾਰ ਕਰੀਏ।
ਭਾਰਤ ਵਰਸ਼ ਪਰ ਅੱਜ ਕੁਰਬਾਨ ਹੋਈਏ, ਨਾਲ ਅਪਣਾ
ਆਰ ਪਰਿਵਾਰ ਕਰੀਏ।
ਧਰਤੀ ਖੂਨ ਦੀ ਬਹੁਤ ਪਿਆਸੜੀ ਹੈ, ਤ੍ਰਿਪਤ ਏਸ ਨੂੰ
ਭਲੀ ਪ੍ਰਕਾਰ ਕਰੀਏ।

ਰਾਜ਼ੀ ਰਜ਼ਾ ਵਿੱਚ ਰਹਿਣ ਦਾ ਨਾਮ ਸਿੱਖੀ, ਰਾਜ਼ੀ
ਆਪਣਾ ਗੁਰੂ ਕਰਤਾਰ ਕਰੀਏ।
ਨਾਟਕ ਖੇਲ ਤਮਾਸ਼ੇ ਨੂੰ ਬੰਦ ਕਰੀਏ, ਕਾਹਨੂੰ ਵੱਡੜੇ ਹੋਰ
ਪਸਾਰ ਕਰੀਏ।
ਫੌਜ ਆਂਵਦੀ ਏ ਵਾਹੋ ਦਾਹ ਭੱਜੀ, ਨਾਲ ਸ਼ਸਤ੍ਰਾਂ ਖੂਬ
ਸਤਕਾਰ ਕਰੀਏ।
ਬੀੜੇ ਪਾਨ ਦੇ ਦੇਵੀਏ ਔਂਦਿਆਂ ਨੂੰ, ਮੁਖੜੇ ਰੰਗ ਕੇ
ਲਾਲ ਰੁਖਸਾਰ ਕਰੀਏ।
ਹੁਣ ਤਾਂ ਗਗਨ ਦਮਾਮੜਾ ਵੱਜਿਆ ਹੈ, ਨੰਗੀ ਲਸ਼ਕਦੀ
ਹੱਥ ਤਲਵਾਰ ਕਰੀਏ।
ਲੋਹੇ ਨਾਲ ਖੜਕਾਵੀਏ ਖੂਬ ਲੋਹਾ ! ਬੱਸ ਮਾਮਲਾ ਵਾਰ
ਯਾ ਪਾਰ ਕਰੀਏ।
ਕਿਲ੍ਹਾ ਛੱਡ ਆਏ, ਦੁਸ਼ਮਨ ਛੱਡਦਾ ਨਾ, ਜਾਂ ਹੁਣ ਮਰੋ,
ਜਾਂ ਵੈਰੀ ਸੰਘਾਰ ਕਰੀਏ।
ਕੁਦਰਤ ਚਾਹੁੰਦੀ ਜੇ ਇਮਤਿਹਾਨ ਲੈਣਾ, ਕੰਮ ਏਸ ਦੀ
ਮੰਗ ਅਨੁਸਾਰ ਕਰੀਏ।
ਸਰਸਾ ਚਾਹੁੰਦਾ ਘੁੱਟ ਕੇ ਵਿੱਚ ਮਾਰਾਂ, ਦੁਸ਼ਮਨ ਲੋੜਦੇ
ਕੁੱਟ ਸ਼ਿਕਾਰ ਕਰੀਏ।
ਪੱਤਾ ਪੱਤਾ ਅੱਜ ਵੈਰੀ ਹੈ ਖਾਲਸੇ ਦਾ, ਦੱਸੋ ਕੌਣ ਕੋਈ
ਮਦਦਗਾਰ ਕਰੀਏ।
ਰਣ ਵਿੱਚ ਤਿੰਨਾਂ ਬਗੈਰ ਨਾ ਕੋਈ ਸਾਥੀ ਸਾਥੀ ਹੱਥ 'ਤੇ
ਹੀਆਂ ਕਟਾਰ ਕਰੀਏ।
ਬਚ ਕੇ ਜਾਣ ਦੀ ਆਸ ਉਮੀਦ ਛੱਡੋ, ਸਨਮੁਖ ਹੋਇ ਕੇ
ਜੰਗ ਵੰਗਾਰ ਕਰੀਏ।
ਏਸ ਘੜੀ ਤੋਂ ਕੇਹੜੀ ਸੁਲੱਖਣੀ ਹੈ? ਕਿਉਂ ਨਾ ਏਸ
ਵਿੱਚ ਐਡ ਉਪਕਾਰ ਕਰੀਏ।
ਏਸ ਦੇਹ ਨੇ ਅੰਤ ਨੂੰ ਖੇਹ ਰਲਣਾ, ਇਸ ਦੇ ਨਾਲ ਨਾ
ਖਾਲਸਾ ਪਿਆਰ ਕਰੀਏ।
ਜਿੱਤ ਹਾਰ ਦਾ ਛੱਡ ਖਿਆਲ ਸਾਰਾ, ਜੰਗ ਫੈਸਲਾ ਕੁਨ
ਸੁਆਰ ਕਰੀਏ।
ਅੰਦ 'ਕੇਸਰੀ' ਕਹੇ ਦਸਮੇਸ਼ ਦੂਲਾ ! ਉਥੋਂ ਖਾਲਸਾ ਜੀ
ਧੂੰਆਂ ਧਾਰ ਕਰੀਏ।

<u>ਚਲਦਾ</u>

----0----

ਕਿਸ਼ਤ 2
ਪਿਛਲੇ ਅੰਕ ਤੋਂ ਅੱਗੇ

# ਗੁਰਮੁਖਿ ਪਿਆਰੇ ਆਇ ਮਿਲੁ

ਹਰੀ ਸਿੰਘ ਕੁਵੈਤ ਵਾਲੇ
9814007847

ਸਿਆਣੇ ਇਹ ਗੱਲ ਇੱਕ ਸਾਖੀ ਨਾਲ ਸਮਝਾਉਂਦੇ ਹਨ ਕਿ ਕੋਈ ਪ੍ਰੇਮੀ ਕਿਸੇ ਮਹਾਤਮਾ ਪਾਸ ਗਿਆ ਤੇ ਬੇਨਤੀ ਕੀਤੀ ਕਿ ਉਸ ਨੂੰ ਆਪਣਾ ਸੇਵਕ ਬਣਾਓ ਤੇ ਗੁਰੂ ਮੰਤਰ ਦੇਵੋ। ਜਿਹੜੇ ਪੂਰਨ ਮਹਾਤਮਾਂ ਹੁੰਦੇ ਹਨ ਉਹ ਇੱਕ ਦੱਮ ਦੀਖਿਆ ਨਹੀਂ ਦਿੰਦੇ, ਪਹਿਲਾਂ ਭਾਂਡਾਂ ਸਾਫ ਕਰਨਾ ਪੈਂਦਾ ਹੈ। ਜਿਵੇਂ:

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥ ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥** *(ਅੰਗ 728)*

ਜਿਵੇਂ ਸ਼ੇਰਨੀ ਦਾ ਦੁੱਧ ਸੰਭਾਲਣ ਲਈ ਸੋਨੇ ਦਾ ਬਰਤਨ ਚਾਹੀਦਾ ਹੈ। ਤਿਵੇਂ ਮਹਾਂਪੁਰਖ ਪਹਿਲਾਂ ਪਰਖ ਕਰਦੇ ਹਨ ਕਿ ਨਾਮ ਵਰਗੀ ਵੱਡਮੁੱਲੀ ਦਾਤ ਨੂੰ ਸੰਭਾਲਣ ਦੇ ਜੋਗ ਵੀ ਹੈ। ਮਹਾਤਮਾ ਨੇ ਕਿਹਾ ਕਿ ਪਹਿਲਾਂ ਗਊਸ਼ਾਲਾ ਵਿੱਚ ਸਾਰੀਆਂ ਗਊਆਂ ਦੀ ਸੇਵਾ ਸੰਭਾਲ ਕਰੋ ਤੇ ਜਦੋਂ ਠੀਕ ਸਮਾਂ ਆਵੇਗਾ ਤਾਂ ਤੈਨੂੰ ਗੁਰੂ ਮੰਤਰ ਦੇਵਾਂਗੇ।

ਇਸੇ ਤਰ੍ਹਾਂ ਕਹਿੰਦੇ ਹਨ ਕਿ ਇੱਕ ਵਾਰੀ ਇੱਕ ਰਾਜਾ ਭਗਤ ਕਬੀਰ ਜੀ ਪਾਸੋ ਦੀਖਿਆ ਲੈਣ ਵਾਸਤੇ ਆਇਆ ਤੇ ਆਪ ਨੇ ਘਰ ਆਏ ਸੰਤਾਂ ਦੀ ਸੇਵਾ ਕਰਨ ਤੇ ਲਾ ਦਿੱਤਾ। ਮਾਤਾ ਲੋਈ ਨੂੰ ਉਸ ਰਾਜੇ ਉੱਪਰ ਬਹੁਤ ਤਰਸ ਆਉਂਦਾ ਸੀ ਤੇ ਕਈ ਵਾਰੀ ਉਨ੍ਹਾਂ ਕਬੀਰ ਜੀ ਨੂੰ ਕਹਿਣਾ ਕਿ ਇਸ ਰਾਜੇ ਤੇ ਮਿਹਰ ਕਰੋ। ਪਰ ਕਬੀਰ ਜੀ ਉੱਤਰ ਦਿੰਦੇ ਕਿ ਅਜੇ ਠੀਕ ਸਮੇਂ ਨਹੀਂ ਆਇਆ। ਇੱਕ ਦਿਨ ਮਾਤਾ ਲੋਈ ਨੇ ਕੋਠੇ ਦੀ ਛੱਤ ਸਾਫ ਕਰਕੇ ਕੂੜਾ ਥੱਲੇ ਸੁਟਿਆ ਤਾਂ ਰੱਬ ਦੀ ਨੇਤ ਉਹ ਰਾਜਾ ਥੱਲੇ ਖੜਾ ਸੀ ਤੇ ਸਾਰਾ ਕੂੜਾ ਉਸ ਦੇ ਸਿਰ ਵਿੱਚ ਪਿਆ। ਰਾਜੇ ਨੂੰ ਬਹੁਤ ਗੁੱਸਾ ਆਇਆ ਪਰ ਚੁੱਪ ਰਿਹਾ। ਮਾਤਾ ਲੋਈ ਨੇ ਸਾਰੀ ਗੱਲ ਭਗਤ ਜੀ ਨੂੰ ਦੱਸੀ ਤੇ ਉਹ ਬੋਲੇ "ਲੋਈ ਜੀ, ਮੈਂ ਤਾਂ ਆਪ ਨੂੰ ਪਹਿਲਾਂ ਹੀ ਦੱਸਿਆ ਸੀ ਕਿ ਅਜੇ ਇਹ ਦਾਤ ਸੰਭਾਲਣ ਦੇ ਜੋਗ ਨਹੀਂ।" ਖੈਰ ਛੇ-ਸੱਤ ਮਹੀਨੇ ਹੋਰ ਬੀਤ ਗਏ। ਰਾਜਾ ਲਗਨ ਨਾਲ ਸੇਵਾ ਕਰਦਾ ਰਿਹਾ। ਇੱਕ ਦਿਨ ਭਗਤ ਜੀ ਨੇ ਲੋਈ ਨੂੰ ਕਿਹਾ ਕਿ ਹੁਣ ਪਰਖ ਕਰਕੇ ਵੇਖ। ਮਾਤਾ ਜੀ ਨੇ ਜਦੋਂ ਛੱਤ ਤੋਂ ਕੂੜਾ ਸੁਟਿਆ ਤਾਂ ਰਾਜਾ ਬੋਲ ਉਠਿਆ, "ਧੰਨ ਮਾਤਾ ਲੋਈ ਤੁਹਾਡਾ ਧੰਨਵਾਦ, ਤੁਸੀਂ ਮੇਰੇ ਸਿਰ ਵਿੱਚ ਕੇਸਰ ਪਾ ਦਿੱਤਾ।" ਐਸੀ ਪ੍ਰੀਖਿਆ ਲੈ ਕੇ ਫਿਰ ਕਬੀਰ ਜੀ ਨੇ ਰਾਜੇ ਨੂੰ ਨਾਮ ਦੀ ਦਾਤ ਬਖਸ਼ੀ।

ਸੋ ਉਹ ਪ੍ਰੇਮੀ ਵੀ ਕਾਫੀ ਸਮਾਂ ਤਨ ਮਨ ਲੱਗਾ ਕੇ ਸੇਵਾ ਕਰਦਾ ਰਿਹਾ। ਮਹਾਤਮਾ ਸਭ ਵੇਖਦੇ ਰਹਿੰਦੇ ਸਨ ਤੇ ਉਹ ਉਸ ਉਪਰ ਬਹੁਤ ਖੁਸ਼ ਸਨ। ਇੱਕ ਦਿਨ ਬੁਲਾ ਕੇ ਕਹਿਣ ਲੱਗੇ "ਪ੍ਰੇਮੀਆ ਤੇਰੀ ਸੇਵਾ ਪ੍ਰਵਾਨ ਹੋ ਗਈ ਹੈ ਤੇ ਕੱਲ੍ਹ ਸਵੇਰੇ ਅੱਠ ਵਜੇ ਆਵੀ ਤੇ ਤੈਨੂੰ ਗੁਰੂ ਮੰਤਰ ਦੇਵਾਂਗੇ।" ਉਹ ਖੁਸ਼ੀ ਖੁਸ਼ੀ ਮੱਥਾ ਟੇਕ ਕੇ ਚਲਾ ਗਿਆ। ਉਸੇ ਸਮੇ ਮਹਾਤਮਾਂ ਨੂੰ ਇਕ ਸੰਦੇਸ਼ ਆਇਆ ਕਿ ਕੱਲ ਸਵੇਰੇ ਲਾਗਲੇ ਪਿੰਡ ਦੀਆਂ ਸੰਗਤਾਂ ਦਰਸ਼ਨ ਕਰਨ ਲਈ ਆ ਰਹੀਆਂ ਹਨ। ਮਹਾਤਮਾ ਨੇ ਸਾਰੇ ਸੇਵਾਦਾਰਾਂ ਨੂੰ ਬੁੱਲਾ ਕੇ ਕਿਹਾ ਕਿ ਕੱਲ ਸਵੇਰੇ ਬਾਹਰ ਸਫਾਈ ਕਰਕੇ ਦਰੀਆਂ ਵਿਛਾ ਦੇਣੀਆਂ ਤਾਂ ਜੋ ਸੰਗਤਾਂ ਉੱਥੇ ਬੈਠ ਸਕਣ। ਸਵੇਰੇ ਜਦ ਵਿਛਾਈ ਹੋ ਰਹੀ ਸੀ ਤਾਂ ਉਹ ਪ੍ਰੇਮੀ ਵੀ ਮਹਾਤਮਾ ਦੇ ਕਿਹਾ ਅਨੁਸਾਰ ਮਿਲਨ ਆ ਗਿਆ। ਜਦੋਂ ਮਹਾਤਮਾ ਨੇ ਵੇਖਿਆ ਕਿ ਪ੍ਰੇਮੀ ਦੇ ਕੱਪੜੇ ਬਹੁਤ ਗੰਦੇ ਤੇ ਪੈਰ ਮਿੱਟੀ ਨਾਲ ਭਰੇ ਪਏ ਹਨ ਅਤੇ ਜੇ ਇਹ ਅੱਗੇ ਆਇਆ ਤਾਂ ਸਾਰੀਆਂ ਦਰੀਆਂ ਨੂੰ ਖਰਾਬ ਕਰ ਦੇਵੇਗਾ। ਉਹ ਇੱਕਦਮ ਬੋਲ ਉਠੇ "ਪਰੈ, ਪਰੈ।" ਪ੍ਰੇਮੀ ਨੇ ਸਮਝਿਆ ਕਿ ਮਹਾਤਮਾ ਨੇ "ਪੈਰ ਪਰੈ" ਦਾ ਮੰਤਰ ਦੇ ਦਿੱਤਾ ਹੈ। ਦੂਰੋਂ ਹੀ ਮੱਥਾ ਟੇਕ ਕੇ, "ਪੈਰ ਪਰੈ" ਜੱਪਦਾ ਵਾਪਸ ਚਲਾ ਗਿਆ। ਬੱਸ ਫਿਰ ਕੀ ਸੀ ਦਿਨ ਰਾਤ "ਪੈਰ ਪਰੈ" ਜਪਦਾ ਕਿਸੇ ਜੰਗਲ ਵਿੱਚ ਨਵੇਕਲੀ ਥਾਂ ਜਾਂ ਬੈਠਾ।

ਇੱਕ ਦਿਨ ਮਹਾਤਮਾ ਨੂੰ ਪ੍ਰੇਮੀ ਦਾ ਖਿਆਲ ਆਇਆ ਤੇ ਉਨ੍ਹਾਂ ਇੱਕ ਸੇਵਾਦਾਰ ਨੂੰ ਕਿਹਾ ਕਿ ਉਸ ਨੂੰ ਬੁਲਾ ਕੇ

ਲਿਆਵੈ। ਉਹ ਬੜੀ ਮੁਸ਼ਕਲ ਨਾਲ ਉਸ ਨੂੰ ਲੱਭ ਕੇ ਲਿਆਏ। ਮਹਾਤਮਾ ਨੇ ਕਹਿਆ ਕਿ ਇਹ ਸਾਡੀ ਚਿੱਠੀ, ਸਾਡੇ ਇੱਕ ਸੇਵਕ ਨੂੰ ਜੋ ਇੱਥੋਂ 30 ਮੀਲ ਦੂਰ ਹੈ, ਵਿਖਾ ਕੇ ਉਸ ਦਾ ਉੱਤਰ ਲੈ ਕੇ ਆਵੋ। ਪ੍ਰੇਮੀ ਸੋਚੀ ਪੈ ਗਿਆ ਕਿ ਜੇ ਮੈਂ ਗਿਆ ਤਾਂ ਕਿਤੇ ਮੇਰੇ ਨਾਮ ਦੀ ਲਿਵ ਨਾ ਟੁੱਟ ਜਾਵੇ। ਇਹ ਵੇਖ ਪ੍ਰਮਾਤਮਾ ਇੱਕ ਸੇਵਕ ਦਾ ਰੂਪ ਧਾਰ ਕੇ ਹਾਜ਼ਰ ਹੋਇਆ ਤੇ ਪ੍ਰੇਮੀ ਨੂੰ ਆਖਿਆ ਕਿ ਉਹ "ਪੈਰ ਪਰੈ" ਨੂੰ ਜਾਂਣਦਾ ਹੈ ਤੇ ਇਹ ਚਿੱਠੀ ਉਸ ਨੂੰ ਦੇ ਦੇਵੋ ਤਾਂ ਹੁਣੇ ਹੀ ਉੱਤਰ ਲਿਆ ਦਿੰਦਾ ਹਾਂ। ਥੋੜੀ ਦੇਰ ਬਾਅਦ ਸੇਵਕ ਉੱਤਰ ਲੈ ਕੇ ਆ ਗਿਆ। ਜਦੋਂ ਪ੍ਰੇਮੀ ਨੇ ਜਾ ਕੇ ਮਹਾਤਮਾ ਨੂੰ ਦੱਸਿਆ ਤਾਂ ਉਹ ਬਹੁਤ ਹੈਰਾਨ ਹੋਏ ਕਿ ਤੂੰ ਏਨੀ ਛੇਤੀ ਕਿਵੇਂ ਉੱਤਰ ਲੈ ਆਇਆ ਹੈ? ਉਹ ਬੋਲਿਆ ਕਿ ਇਹ ਸਾਰੀ ਕਰਾਮਾਤ ਇਸ "ਪੈਰ ਪਰੈ" ਦੀ ਹੈ ਪਰ ਜਦੋਂ ਉਧਰ ਦੇਖਿਆ ਤਾਂ ਉਥੇ ਕੋਈ ਨਹੀਂ ਸੀ। ਮਹਾਤਮਾ ਸਮਝ ਗਏ ਕਿ ਸਾਰੀ ਕਰਾਮਾਤ ਗੁਰ-ਮੰਤਰ ਦੀ ਹੈ। ਇਸ ਲਈ ਸਾਨੂੰ ਗੁਰੂ ਪਾਸੋ ਜੋ ਵੀ ਮੰਤਰ ਮਿਲੇ ਉਸ ਦੇ ਜਾਪ ਕਰਨ ਲਈ ਆਲਸ ਨਹੀਂ ਕਰਨਾ ਚਾਹੀਦਾ। ਪਤਾ ਨਹੀਂ ਕਿ ਕਿਸੇ ਵੇਲੇ ਮੌਤ ਦਾ ਬੁਲਾਵਾ ਆ ਜਾਵੇ। ਗੁਰਬਾਣੀ ਦੇ ਉਪਦੇਸ਼ ਨੂੰ ਸਦਾ ਯਾਦ ਰੱਖੋ:

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**

**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥**

(ਅੰਗ 540)

**ਮਿੱਤਰ-** ਥੋੜਾ ਜਿਹਾ ਗੁਰ ਮੰਤਰ ਤੇ ਮੂਲ ਮੰਤਰ ਉਪਰ ਚਾਨਣਾ ਪਾਵੋ।

**ਗੁਰਮੁਖ**-ਗੁਰਮਤਿ ਅਨੁਸਾਰ 'ਵਾਹਿਗੁਰੂ' 'ਵਾਹਿਗੁਰੂ' ਸ਼ਬਦਾਂ ਦਾ ਜਾਪ ਕਰਨ ਦੀ ਹਦਾਇਤ ਹੈ। ਇਹ ਗੁਰ ਮੰਤਰ ਖੰਡੇ ਬਾਟੇ ਦੀ ਪਹੁਲ ਲੈਣ ਸਮੇਂ ਪੰਜਾਂ ਪਿਆਰਿਆਂ ਪਾਸੋਂ ਮਿਲਦਾ ਹੈ। ਮੰਤਰ ਦਾ ਅਰਥ ਹੁੰਦਾ ਹੈ ਜੋ ਮਨ ਨੂੰ ਮਾਰ ਦੇਵੇ। ਜਿਉਂ ਜਿਉਂ ਇਸ ਮੰਤਰ ਦਾ ਜਾਪ ਕਰਾਂਗੇ ਤਿਉ ਤਿਉ ਸਾਡਾ ਮਨ ਤੇ ਕਾਬੂ ਹੁੰਦਾ ਜਾਵੇਗਾ ਤੇ ਆਖਿਰ ਇੱਕ ਦਿਨ ਇਸ ਦੀ ਮੌਤ ਹੋ ਜਾਵੇਗੀ। ਗੁਰ ਮੰਤਰ ਦੀ ਹੋਰ ਮਹਾਨਤਾ ਦਿੰਦੇ ਹੋਏ ਗੁਰੂ ਸਾਹਿਬ ਦਾ ਆਪਣੇ ਗੁਰਸਿੱਖਾਂ ਲਈ ਆਦੇਸ਼ ਹੈ ਕਿ ਆਪਸ ਵਿੱਚ ਮਿਲਦੇ ਤੇ ਵਿਛੜਦੇ ਸਮੇਂ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।" ਫਤਹਿ ਬੁਲਾਉਣੀ ਚਾਹੀਦੀ ਹੈ। ਰਹਿਤਨਾਮਾ ਭਾਈ ਦੇਸਾ ਸਿੰਘ ਵਿੱਚ ਉਹ ਬਿਆਨ ਕਰਦੇ ਹਨ:

**ਆਗੇ ਆਵਤ ਸਿੰਘ ਜੁ ਪਾਵੈ ਵਾਹਿਗੁਰੂ ਜੀ ਕੀ ਫਤਹਿ ਬੁਲਾਵੈ।**

ਖਿਆਲ ਰਹੇ ਕਿ ਫਤਹਿ ਬੁਲਾਉਂਦੇ ਸਮੇਂ "ਵਾਹਿਗੁਰੂ" ਸ਼ਬਦ ਦੇ ਵਾਰੀ ਬੋਲਿਆ ਗਿਆ। ਜੇ ਕਰ ਹੁਣ ਸਾਰੇ ਦਿਨ ਵਿੱਚ 10-12 ਸੱਜਣਾਂ ਨੂੰ ਫਤਹਿ ਬੁਲਾਈ ਤਾਂ ਸੁਭਾਵਿਕ ਹੀ 20-25 ਵਾਰੀ "ਵਾਹਿਗੁਰੂ" ਬੋਲਿਆ ਗਿਆ। ਇਸ ਪ੍ਰਕਾਰ ਕੁਝ ਲਾਹਾ ਤੇ ਆਪਣੇ ਆਪ ਹੀ ਮਿਲ ਗਿਆ। ਹੋਰ ਹੁਕਮ ਹੈ ਕਿ ਜਿਹੜਾ ਸਿੱਖ ਪਹਿਲਾਂ ਫਤਹਿ ਬੁਲਾਵੇਗਾ। ਉਸ ਵੱਲ ਗੁਰੂ ਸਾਹਿਬ ਦਾ ਮੁੱਖ ਹੋਵੇਗਾ। ਇਸ ਲਈ ਸਾਨੂੰ ਕਿਸੇ ਨੂੰ ਫਤਹਿ ਬੁਲਾਉਣ ਵਿੱਚ ਦੇਰ ਜਾਂ ਸੰਕੋਚ ਹਰਗਿਜ਼ ਨਹੀਂ ਕਰਨੀ ਚਾਹੀਦੀ। ਵੇਖਦੇ ਹਾਂ ਕਿ ਆਮ ਸੱਜਣ, ਗਿਆਨ ਨਾ ਹੋਣ ਕਾਰਨ, ਆਪਸ ਵਿੱਚ ਮਿਲਦੇ ਸਮੇਂ "ਸਤਿ ਸ੍ਰੀ ਅਕਾਲ" ਹੀ ਬੁਲਾਉਂਦੇ ਹਨ ਪਰ ਖਿਆਲ ਰਹੇ ਕਿ ਇਹ ਤਾਂ ਸਾਡਾ ਜੰਗੀ ਜੈਕਾਰਾ ਹੈ। ਦਰਅਸਲ ਸਾਨੂੰ ਹਮੇਸ਼ਾ ਫਤਹਿ ਹੀ ਬੁਲਾਉਣੀ ਚਾਹੀਦੀ ਹੈ। ਹੋਰ ਹੁਣ ਜੇ ਸਾਨੂੰ ਸਾਡੀ ਹਰ ਫਤਹਿ ਪਿਛੇ ਵਾਹਿਗੁਰੂ ਦਾ ਹੀ ਹੱਥ ਨਜ਼ਰ ਆਵੇ ਤਾਂ ਸਾਡੀ ਹਉਮੈ ਘਟੇਗੀ। ਹੁਣ ਮੂਲ ਮੰਤਰ ਬਾਰੇ ਸੁਣੋ, ਇਸ ਦਾ ਵੱਧ ਤੋਂ ਵੱਧ ਜਾਪ ਕਰਨਾ ਹੈ। ਪਰ ਖਿਆਲ ਰਹੇ ਕਿ ਇਹ ਜਾਪ ਲਗਾਤਾਰ ਨਹੀਂ ਹੋਣਾ ਚਾਹੀਦਾ। ਭਾਵ ਸਾਰੇ ਪਾਠ ਦੇ ਸ਼ਬਦ ਵੱਖਰੇ-ਵੱਖਰੇ ਬੋਲਣੇ ਚਾਹੀਦੇ ਹਨ ਤੇ ਹਰ ਸ਼ਬਦ ਮਗਰੋਂ ਵਿਸਰਾਮ ਹੇਠ ਲਿਖੇ ਅਨੁਸਾਰ ਹੋਵੇ:

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਇੱਕ ਇੱਕ ਸ਼ਬਦ ਉਚਾਰਦੇ ਸਮੇਂ ਉਸ ਦੇ ਅਰਥਾਂ ਵੱਲ ਧਿਆਨ ਰਹੇ। ਅਰਥ ਇਸ ਪ੍ਰਕਾਰ ਹਨ:

**੧**-ਉਹ ਵਹਿਗੁਰੂ ਕੇਵਲ ਇੱਕ ਹੈ ਤੇ ਉਸ ਵਰਗਾ ਕੋਈ ਦੋਸਰਾ ਨਹੀਂ ਹੈ।

**ੳ**-(ਓਅੰਕਾਰ) ਉਹ ਸਭ ਵਿੱਚ ਇੱਕ ਰਾਸ ਵਿਆਪਕ ਹੈ।

**ਸਤਿ ਨਾਮੁ**-ਉਸ ਦਾ ਨਾਮ ਸੱਚਾ ਤੇ ਹੋਂਦ ਵਾਲਾ ਹੈ।

**ਕਰਤਾ ਪੁਰਖੁ**-ਉਹ ਜਗਤ ਦਾ ਰਚਨਹਾਰ ਹੈ ਤੇ ਸਭ ਕੁਝ ਬਣਾ ਕੇ ਉਸ ਵਿੱਚ ਬੈਠਾ ਸਭ ਵੇਖ ਰਿਹਾ ਹੈ।

**ਨਿਰਭਉ**-ਉਹ ਭੈਅ ਤੋਂ ਰਹਿਤ ਹੈ।

**ਨਿਰਵੈਰੁ**-ਉਹ ਵੈਰ ਤੋਂ ਰਹਿਤ ਹੈ।

**ਅਕਾਲ ਮੂਰਤਿ**-ਉਸ ਦਾ ਸਰੂਪ ਕਾਲ ਰਹਿਤ ਹੈ। ਸਮੇਂ ਦਾ ਉਸ ਉੱਪਰ ਕੋਈ ਪ੍ਰਭਾਵ ਨਹੀਂ ਪੈ ਸਕਦਾ।

**ਅਜੂਨੀ**-ਉਹ ਜੂਨਾਂ ਵਿੱਚ ਨਹੀਂ ਆਉਂਦਾ।

**ਸੈਭੰ**-ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ। ਉਸ ਨੂੰ ਕਿਸੇ ਨੇ ਨਹੀਂ ਬਣਾਇਆ ਤੇ ਨਾ ਹੀ ਕਦੇ ਉਸ ਦਾ ਜਨਮ ਹੁੰਦਾ ਹੈ।

**ਗੁਰ ਪ੍ਰਸਾਦਿ**-ਐਸਾ ਵਾਹਿਗੁਰੂ, ਗੁਰੂ ਦੀ ਕ੍ਰਿਪਾ ਰਾਹੀ ਹੀ ਪ੍ਰਾਪਤ ਹੁੰਦਾ ਹੈ।

**ਮਿੱਤਰ**-ਮੈਂ ਕਿਨ੍ਹਾਂ ਸ਼ਬਦਾਂ ਨਾਲ ਆਪ ਜੀ ਦਾ ਧੰਨਵਾਦ ਕਰਾਂ। ਹੁਣ ਥੋੜਾ ਇਨ੍ਹਾਂ ਮੰਤਰਾਂ ਦੇ ਜਾਪ ਕਰਨ ਦੀ ਵਿਧੀ ਬਾਰੇ ਵੀ ਦਸੋਂ।

**ਗੁਰਮੁਖ**-ਨਾਮ ਸਿਮਰਨ ਦਾ ਅਭਿਆਸ ਕਰਨ ਦੇ ਅਣਗਿਤ ਤਰੀਕੇ ਬਣ ਚੁੱਕੇ ਹਨ।

ਹੁਣ ਕਿਹੜਾ ਸਹੀ ਜਾਂ ਗਲਤ ਹੈ ਇਸ ਬਾਰੇ ਨਿਰਣਾ ਕਰਨਾ ਕਠਿਨ ਹੋ ਜਾਂਦਾ ਹੈ। ਬੱਸ, ਜਿਸ ਨੇ ਜਿਸ ਕਿਸੇ ਤਰੀਕੇ ਰਾਹੀਂ ਅਨੰਦ ਆ ਰਿਹਾ ਹੈ, ਮੁਬਾਰਕ ਹੈ। ਅਸਲੀ ਗੱਲ ਤਾਂ ਮੰਜ਼ਿਲ ਤੇ ਪੁਜਣ ਦੀ ਹੈ, ਰਸਤਿਆਂ ਨਾਲ ਕੀ ਲੈਣਾ ਦੇਣਾ। ਗੁਰਬਾਣੀ ਇਸ ਬਾਰੇ ਪੁਸ਼ਟੀ ਕਰਦੀ ਹੈ:

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥**
**ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ॥**
**ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ॥**

(ਅੰਗ 853)

ਇਸ ਦਾ ਇਹ ਮਤਲਬ ਵੀ ਹਰਗਿਜ਼ ਨਹੀਂ ਲੈਣਾ ਕਿ ਕੋਈ ਖਾਸ ਤਰੀਕਾ ਨਹੀਂ ਕਿਉਂਕਿ ਜਿਵੇਂ ਰੋਟੀ ਖਾਣ ਦਾ ਕੋਈ ਖਾਸ ਤਰੀਕਾ ਨਹੀਂ ਪਰ ਫਿਰ ਵੀ ਤਰੀਕਾ ਹੈ ਕਿ ਬੁਰਕੀ ਮੂੰਹ ਵਿੱਚ ਪਾਉਂਦੀ ਹੈ ਕੰਨਾਂ ਵਿੱਚ ਨਹੀਂ। ਗੱਲ ਸਾਰੀ ਇਹ ਹੈ ਕਿ ਅੰਦਰ ਭੁੱਖ ਹੋਣੀ ਜ਼ਰੂਰੀ ਹੈ। ਇਸੇ ਤਰ੍ਹਾਂ 'ਵਾਹਿਗੁਰੂ' 'ਵਾਹਿਗੁਰੂ' ਸ਼ਬਦ ਦਾ ਉਚਾਰਨ ਕਰਨਾ ਹੈ ਤੇ ਨਾਲ ਨਾਲ ਪੂਰਾ ਧਿਆਨ ਉਸ ਦੀ ਹੋ ਰਹੀ ਧੁੰਨ ਨੂੰ ਸੁਣਨ ਵੱਲ ਲਗਾਉਣਾ ਹੈ। ਇਸ ਨੂੰ ਹੀ ਸ਼ਬਦ ਤੇ ਸੁਰਤਿ ਦਾ ਮਾਰਗ ਜਾ ਨਾਮ ਜਪਣ ਦੀ ਸਾਧਨਾ ਜਾ ਸਿਮਰਨ ਕਮਾਈ ਕਹਿੰਦੇ ਹਾਂ। ਜਿਵੇਂ:

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ**
**ਗੁਰਮੁਖਿ ਅਕਥ ਕਹਾਨੀ॥**

(ਅੰਗ 879)

ਹੋਰ ਖਿਆਲ ਰਹੇ ਕਿ ਜਿਥੇ ਪ੍ਰਮਾਤਮਾ ਮਿਲਾਪ ਲਈ ਉਸ ਦੇ ਨਾਮ ਦਾ ਲਗਾਤਾਰ ਜਾਪ ਕਰਨਾ ਹੈ ਉਥੇ ਉਸ ਨਾਲ ਸੱਚਾ ਪ੍ਰੇਮ ਤੇ ਪੂਰਾ ਭਰੋਸਾ ਵੀ ਹੋਵੇ ਤਾਂ ਹੀ ਸਫਲਤਾ ਪ੍ਰਾਪਤ ਹੋਵੇਗੀ:

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ**
**ਸੋ ਗੁਰਸਿਖੁ ਗੁਰੂ ਮਨਿ ਭਾਵੈ॥**

*(ਅੰਗ ੩੦੫)*

ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ ਕਿਸੇ ਸਾਫ ਸੁਥਰੀ ਇਕਾਂਤ ਜਗ੍ਹਾ ਤੇ ਬੈਠ ਕੇ ਸਿਮਰਨ ਅਭਿਆਸ ਵਿੱਚ ਜੁੜ ਜਾਵੇ। ਹੋਰ ਨਿਤਨੇਮ ਤੇ ਹੋਰ ਬਾਣੀਆ ਪੜ੍ਹਨਾ ਜਾ ਕੀਰਤਨ ਸੁਣਨਾ ਬਾਅਦ ਵਿੱਚ ਹੈ। ਫਿਰ ਸਾਰਾ ਦਿਨ ਜਿਸ ਵੇਲੇ ਵੀ ਕੋਈ ਵਹਿਲਾ ਸਮਾਂ ਮਿਲੇ ਸਿਮਰਨ ਜਾਰੀ ਰਹੇ। ਜਿਵੇਂ ਗੁਰਬਾਣੀ ਇਸ ਬਾਰੇ ਸਪੱਸ਼ਟ ਕਰਦੀ ਹੈ:

**ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ॥** *(ਅੰਗ ੩੧੩)*

ਪ੍ਰਮਾਤਮਾ ਦੀ ਅਪਾਰ ਮਿਹਰ ਸਕਦਾ ਜਦ ਹੌਲੀ-ਹੌਲੀ ਕਿਸੇ ਸਿਮਰਨ ਅਭਿਆਸੀ ਦੀ ਸਵਾਸ-ਸਵਾਸ ਦੀ ਆਦਤ ਪੱਕੀ ਹੋ ਜਾਂਦੀ ਹੈ ਤਾਂ ਉਹ ਸਦਾ ਇਸੇ ਆਨੰਦ ਵਿੱਚ ਰਹਿਣ ਲੱਗ ਜਾਂਦਾ ਹੈ ਤੇ ਉਹ ਆਪਣਾ ਵਧ ਤੋਂ ਵਧ ਸਮਾਂ ਸਿਮਰਨ ਵਲ ਲਗਾਉਣ ਦਾ ਯਤਨ ਕਰਦਾ ਹੈ। ਇੱਥੋਂ ਤੱਕ ਕਿ ਭੋਜਨ ਕਰਦੇ ਸਮੇਂ ਵੀ ਉਹ ਗਿਰਾਸਿ ਗਿਰਾਸਿ ਨਾਲ ਸਿਮਰਨ ਜਾਰੀ ਰੱਖਦਾ ਹੈ।

ਇੱਕ ਵਾਰੀ ਮਿੱਤਰ ਡਾਕਟਰ ਸਾਹਿਬ ਦੀ ਬੇਟੀ ਬਹੁਤ ਬਿਮਾਰੀ ਹੋ ਗਈ। ਉਨ੍ਹਾਂ ਨੇ ਆਪ ਤੇ ਫਿਰ ਕਈ ਸਿਆਣਿਆਂ

ਡਾਕਟਰਾਂ ਪਾਸੋਂ ਬਹੁਤ ਇਲਾਜ ਕਰਵਾਇਆ ਪਰ ਅਰਾਮ ਨਾ ਆਇਆ ਤੇ ਹਾਲਤ ਦਿਨ ਪਰ ਦਿਨ ਖਰਾਬ ਹੁੰਦੀ ਗਈ। ਉਸ ਨੂੰ ਮੌਤ ਸਾਮ੍ਹਣੇ ਨਜ਼ਰ ਆਉਂਦੀ ਭਾਸਣ ਲੱਗੀ ਅਤੇ ਉਹ ਬਹੁਤ ਘਬਰਾ ਗਈ। ਇੱਕ ਦਿਨ ਡਾਕਟਰ ਸਾਹਿਬ ਨੇ ਆਪਣੇ ਮਿੱਤਰ ਗੁਰਮੁਖ ਪਿਆਰੇ ਨੂੰ ਘਰ ਬੁਲਾ ਕੇ ਸਾਰੀ ਗੱਲ ਸਮਝਾਈ ਤੇ ਉਹ ਬੇਟੀ ਨੂੰ ਦਲਾਸਾ ਦੇਣ ਲੱਗੇ।

**ਗੁਰਮੁਖ**–ਵੇਖੋ ਬੇਟਾ ਜੀ! ਜੋ ਵੀ ਕੋਈ ਮਨੁੱਖ, ਪ੍ਰਮਾਤਮਾ ਦੀ ਆਗਿਆ ਅਨੁਸਾਰ ਇਸ ਸੰਸਾਰ ਵਿੱਚ ਆਉਂਦਾ ਹੈ ਤੇ ਜਦੋਂ ਦਿੱਤੇ ਹੋਏ ਸਵਾਸ ਪੂਰੇ ਹੋ ਜਾਂਦੇ ਹਨ ਤਾਂ ਉਸ ਨੂੰ ਇੱਕ ਦਿਨ ਏਥੋਂ ਜ਼ਰੂਰ ਵਿਦਾ ਹੋਣਾ ਪੈਂਦਾ ਹੈ। ਇਸ ਲਈ ਘਬਰਾਉਂਣ ਦੀ ਕੋਈ ਲੋੜ ਨਹੀਂ ਸਗੋਂ ਵਾਹਿਗੁਰੂ ਜੀ ਰਜ਼ਾ ਨੂੰ ਸਮਝੋ।

**ਬੇਟੀ**–ਮੈਨੂੰ ਕੇਵਲ ਏਨਾ ਫਿਕਰ ਹੈ ਕਿ ਮੇਰੇ ਜਾਂਣ ਤੋਂ ਬਾਅਦ ਮੇਰੇ ਮਾਤਾ-ਪਿਤਾ ਇਕੱਲੇ ਰਹਿ ਜਾਣਗੇ।

**ਗੁਰਮੁਖ**–ਨਹੀਂ ਬੇਟਾ! ਤੇਰੀ ਇਹ ਸੋਚਣੀ ਗਲਤ ਹੈ। ਮੇਰੀਆਂ ਗੱਲਾਂ ਜ਼ਰਾ ਧਿਆਨ ਨਾਲ ਸੁਣੋ। ਫਰਜ਼ ਕਰੋ ਕਿ ਅਸੀਂ ਦੋਨੋਂ ਪਰਿਵਾਰ ਇਹ ਫੈਸਲਾ ਕਰੀਏ ਕਿ ਚਲੋ ਸਾਰੇ ਕਨੇਡਾ ਜਾ ਕੇ ਰਹੀਏ। ਤੂੰ ਸਾਡੀ ਹੁਸ਼ਿਆਰ ਤੇ ਅਕਲਮੰਦ ਬੇਟੀ ਹੈ, ਇਸ ਲਈ ਅਸੀਂ ਤੈਨੂੰ ਪਹਿਲਾਂ ਉਥੇ ਭੇਜ ਦੇਈਏ ਕਿ ਤੂੰ ਉਥੇ ਜਾ ਕੇ ਮਕਾਨ ਲੈ ਕੇ ਉਥੇ ਰਹਿਣ ਦਾ ਸਾਰਾ ਪ੍ਰਬੰਧ ਕਰੇ। ਫਿਰ ਅਸੀਂ ਸਾਰੇ ਉਥੇ ਆ ਜਾਈਏ। ਤੈਨੂੰ ਕੋਈ ਇਤਰਾਜ਼ ਤਾਂ ਨਹੀਂ ਤੇ ਤੂੰ ਉਥੇ ਜਾ ਕੇ ਉਦਾਸ ਤਾਂ ਨਹੀਂ ਹੋ ਜਾਵੇਗੀ?

**ਬੇਟੀ**–ਨਹੀਂ, ਸਗੋਂ ਮੈਂ ਖੁਸ਼ੀ ਖੁਸ਼ੀ ਉਥੇ ਜਾਣ ਲਈ ਤਿਆਰ ਹਾਂ ਤੇ ਸਾਰੇ ਲੋੜੀਦਾ ਪ੍ਰਬੰਧ ਕਰਕੇ ਤੁਹਾਡੀ ਉਡੀਕ ਕਰਾਂਗੀ।

**ਗੁਰਮੁਖ**–ਸ਼ਾਬਾਸ਼ ਬੱਚੀਏ! ਸਾਨੂੰ ਤੇਰੇ ਪਾਸੋਂ ਇਹੀ ਆਸ ਸੀ। ਹਾਂ ਜ਼ਰਾਂ ਖਿਆਲ ਰਹੇ ਕਿ ਕਨੇਡਾ ਵਿੱਚ ਜਿਹੜੇ ਪੈਸੇ ਚਲਦੇ ਹਨ ਉਹ ਏਥੋ ਨਾਲ ਲੈ ਜਾਣੇ ਚਾਹੀਦੇ ਹਨ ਤਾਂ ਜੋ ਉਥੇ ਤੰਗੀ ਨਾ ਮਹਿਸੂਸ ਹੋਵੇ।

ਇਸੇ ਤਰ੍ਹਾਂ ਜਦੋਂ ਵਾਹਿਗੁਰੂ ਦੇ ਦੇਸ਼ ਜਾਣਾ ਹੈ ਤਾਂ ਉਥੇ ਏਥੇ ਦੇ ਪੈਸੇ ਨਹੀਂ ਚੱਲਦੇ। ਬੱਸ ਇੱਕ ਚਾਰ ਅਖਰਾਂ ਨਾਮ "ਵਹਿਗੁਰੂ" ਹੀ ਕੰਮ ਆ ਸਕਦਾ ਹੈ। ਇਹ ਜਿਨਾ ਵੱਧ ਤੋਂ ਵੱਧ ਇਕੱਠਾ ਕਰਕੇ ਨਾਲ ਲੈ ਜਾਵਾਂਗੇ, ਉਨ੍ਹੇ ਵੱਡੇ ਧਨੀ ਤੇ ਸੁੱਖੀ ਹੋਵਾਗੇ। ਇਹ ਧਨ, ਵਾਹਿਗੁਰੂ ਦੀ ਭਗਤੀ ਤੇ ਖਾਸ ਕਰਕੇ ਸਿਮਰਨ ਕਰਨ ਨਾਲ ਇਕੱਠਾ ਹੁੰਦਾ ਹੈ। ਸਿਮਰਨ ਵੀ ਐਸੇ ਹੋਵੇ ਕਿ ਹਰ ਸਮੇਂ ਅੰਦਰ ਪ੍ਰਭੂ ਦੀ ਯਾਦ ਚਲਦੀ ਰਹੇ ਤੇ ਕੋਈ ਸਵਾਸ ਵੀ ਖਾਲੀ ਨਾ ਜਾਵੇ। ਜਿਵੇਂ ਸਾਨੂੰ ਪੰਜਵੇਂ ਪਾਤਸ਼ਾਹ ਦਾ ਜ਼ਰੂਰੀ ਉਪਦੇਸ਼ ਹੈ:

**ਸਾਸਿ ਸਾਸਿ ਸਿਮਰਹੁ ਗੋਬਿੰਦ॥**
**ਮਨ ਅੰਤਰ ਕੀ ਉਤਰੈ ਚਿੰਦ॥** *(ਅੰਗ 295)*

**ਗੁਰਮੁਖ**– ਪ੍ਰਮਾਤਮਾ ਬਾਰੇ ਹੋਰ ਸੁਣੋ: ਕਦੇ ਸੋਚਿਆ ਹੈ ਕਿ ਪਰਮਾਤਮਾ ਦੀਆਂ ਬੇਅੰਤ ਸ਼ਕਤੀਆਂ ਰਾਹੀਂ ਅਸੀਂ ਜਾਣੇ ਅਨਜਾਣੇ, ਉਨ੍ਹਾਂ ਦਾ ਬਹੁਤ ਲਾਭ ਉਠਾ ਰਹੇ ਹਾਂ। ਉਹ ਵੱਖਰੀ ਗੱਲ ਹੈ ਕਿ ਇਹ ਵੇਖਕੇ ਸਾਨੂੰ ਪ੍ਰਮਾਤਮਾ ਦਾ ਧੰਨਵਾਦ ਕਰਨਾ ਤਾਂ ਇਕ ਪਾਸੇ ਰਿਹਾ, ਅਸੀਂ ਉਸ ਦੀ ਹੋਂਦ ਉਪਰ ਵੀ ਅਨੇਕਾਂ ਕਿੰਤੂ ਕਰਦੇ ਹਾਂ। ਸੋਚਦੇ ਹਾਂ ਕਿ ਜੋ ਪਰਮਾਤਮਾ ਅੱਖਾਂ ਨਾਲ ਦਿਸਦਾ ਨਹੀਂ, ਨਾਹੀਂ ਕਿਸੇ ਨੇ ਦੇਖਿਆ ਹੈ, ਨਾ ਹੀ ਉਸ ਦੀ ਕੋਈ ਹੋਂਦ ਹੈ ਤੇ ਨਾ ਹੀ ਕੋਈ ਕਿਸੇ ਨੂੰ ਵਿਖਾ ਸਕਦਾ ਹੈ, ਉਸ ਦੀ ਹਸਤੀ ਨੂੰ ਕਿਵੇਂ ਸਵੀਕਾਰ ਕਰੀਏ? ਆਮ ਲੋਕ ਸਵਾਲ ਕਰਦੇ ਹਨ ਕਿ ਭਲਾ ਜਿਸ ਵਸਤੂ ਦੀ ਕੋਈ ਹੋਂਦ ਹੀ ਨਾ ਹੋਵੇ, ਉਸ ਪਾਸੋਂ ਕੀ ਆਸ ਰੱਖੀ ਜਾ ਸਕਦੀ ਹੈ ? ਉਹ ਅਣਹੋਂਦ ਸਾਡੀ ਬੇਨਤੀ ਕਿਵੇਂ ਸੁਣੇਗੀ ਤੇ ਸਾਡਾ ਕੀ ਸਵਾਰ ਸਕਦੀ ਹੈ? ਹੋਰ ਉਹ ਕਹਿੰਦੇ ਹਨ ਕਿ ਫਿਰ ਉਸ ਅਣਹੋਂਦ ਦੇ ਅਨੇਕਾਂ ਨਾਮ ਰੱਖਕੇ, ਸਵੇਰੇ ਸ਼ਾਮੀ, ਉਸ ਅੱਗੇ ਮੱਥੇ ਟੇਕਣ ਤੇ ਪੂਜਾ ਪਾਠ ਕਰਨ ਦਾ ਕੀ ਲਾਭ ਹੋ ਸਕਦਾ ਹੈ? ਬੱਸ ਸਭ ਅੰਧ ਵਿਸ਼ਵਾਸੀ ਵਿੱਚ ਸਮਾਂ ਪਾਸ ਕਰਨ ਦਾ ਢੰਗ ਹੈ।

**ਮਿੱਤਰ**–ਇਹ ਤਾਂ ਤੁਸੀਂ ਬਿਲਕੁਲ ਠੀਕ ਕਹਿਆ ਹੈ। ਇਸ ਬਾਰੇ ਜ਼ਰਾ ਵਿਸਥਾਰ ਨਾਲ ਬਿਆਨ ਕਰੋ।

**ਗੁਰਮੁਖ**–ਪਰਮਾਤਮਾ ਦੀ ਸ਼ਕਤੀ ਭਾਵੇਂ ਉਹ ਨਜ਼ਰ ਨਹੀਂ ਆਉਂਦੀ ਪਰ ਹਰ ਸਮੇਂ ਸਾਡੇ ਭਲੇ ਲਈ ਕੰਮ ਕਰ ਰਹੀ ਹੈ। ਜਿਵੇਂ ਹਰ ਮੁਲਕ ਦੀ ਸਰੈਕਾਰ ਨੂੰ ਕਦੇ ਕਿਸੇ ਨੇ ਵੇਖਿਆ ਨਹੀਂ ਪਰ ਉਸ ਦੇ ਸਾਰੇ ਕੰਮ ਆਪਣੇ ਅਲੱਗ ਅਲੱਗ ਮਹਿਕਮਿਆਂ ਤੇ ਅਫਸਰਾਂ ਰਾਹੀਂ ਆਪੇ ਹੋ ਰਹੇ ਹਨ ਤਿਵੇਂ ਇਹ ਪਰਮਾਤਮਾ ਦੀ ਮਹਾਨ ਸ਼ਕਤੀ ਹਰ ਪਹਿਲੂ ਵਿੱਚ ਸਹਾਇਤਾ ਕਰ ਰਹੀ ਹੈ। ਕਦੇ ਇਹ ਸਾਡੇ ਸਰੀਰ ਦੀ ਪਾਲਣਾ ਕਰ ਰਹੀ ਹੈ, ਕਦੇ ਸਾਰੇ ਬ੍ਰਹਿਮੰਡ ਨੂੰ ਨਿਯਮਬੰਦ ਵਿੱਚ ਚੱਲਾ ਰਹੀ ਹੈ, ਕਦੇ ਬਨਸਪਤੀ ਨੂੰ ਉਗਾ ਰਹੀ ਹੈ, ਕਦੇ ਬਿਜਲੀ ਜਾਂ ਹੋਰ ਸ਼ਕਤੀ ਬਣ ਕੇ ਸਾਡੇ ਜੀਵਨ ਦੀਆਂ

ਸਹੂਲਤਾਂ ਪੈਦਾ ਕਰ ਰਹੀ ਹੈ। ਅਸੀਂ ਕਿੰਨੇ ਅਕ੍ਰਿਤਘਣ ਹਾਂ ਕਿ ਐਸੀ ਸ਼ਕਤੀ ਦਾ ਕਦੇ ਅਹਿਸਾਨ ਤਾਂ ਕੀ ਮੰਨਣਾ ਸਾਨੂੰ ਇਸ ਦੀ ਹੋਂਦ ਤੱਕ ਦਾ ਖਿਆਲ ਨਹੀਂ ਆਉਂਦਾ।

ਇਹ ਗੁਪਤ ਸ਼ਕਤੀ ਸੰਸਾਰ ਦੇ ਸਾਰੇ ਕੰਮਾਂ ਨੂੰ ਤਰਤੀਬ ਨਾਲ ਚਲਾ ਰਹੀ ਹੈ। ਸੂਰਜ ਦਾ ਹਰ ਰੋਜ਼ ਨਿਯਮ ਅਨੁਸਾਰ ਚੜਨਾਂ ਅਤੇ ਡੁੱਬਣਾ, ਦਿਨ ਰਾਤ ਦਾ ਬਣਨਾ ਅਤੇ ਗਰਮੀ-ਸਰਦੀ, ਬਰਸਾਤ ਆਦਿ ਦਾ ਸਮੇਂ ਸਮੇਂ ਸਿਰ ਆਉਣਾ ਅਤੇ ਚੰਦ ਸੂਰਜ ਦਾ ਵਧਣਾ ਤੇ ਘਟਣਾ। ਇਹ ਸਭ ਉਸ ਮਹਾ ਸ਼ਕਤੀ ਦੇ ਮਹਾਨ ਪ੍ਰਬੰਧ ਦਾ ਸਬੂਤ ਹੈ। ਇਸ ਸ਼ਕਤੀ ਦਾ ਸਾਡੇ ਸਰੀਰ ਨਾਲ ਵੀ ਬਹੁਤ ਡੂੰਘਾ ਸਬੰਧ ਹੈ। ਪਿਤਾ ਦੀਆਂ ਪਾਣੀ ਦੀਆਂ ਬੂੰਦਾਂ ਤੋਂ ਮਾਤਾ ਦੇ ਗਰਭ ਵਿੱਚ ਬੱਚੇ ਦੇ ਰੂਪ ਵਿੱਚ ਡੋਲਣਾ, ਸਰੀਰ ਦੇ ਵੱਡੇ ਛੋਟੇ ਅੰਗ ਬਣਾ ਕੇ ਤੇ ਫਿਰ ਜਾਨ ਪਾ ਕੇ ਸੰਸਾਰ ਵਿੱਚ ਭੇਜਣਾ। ਭਗਤ ਕਬੀਰ ਜੀ ਇਸ ਬਾਰੇ ਬਿਆਨ ਕਰਦੇ ਹਨ:

**ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ॥ ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ॥੧॥** *(ਅੰਗ 481)*

ਇਹ ਸਭ ਉਸ ਸ਼ਕਤੀ ਦੀ ਕਮਾਲ ਦੀ ਕਾਰੀਗਰੀ ਦਾ ਨਮੂਨਾ ਹੈ। ਹੋਰ ਵੇਖੋ ਬੱਚੇ ਦੀ ਉਪਜੀਵਕਾ ਲਈ, ਉਸ ਦੇ ਜਨਮ ਤੋਂ ਪਹਿਲਾਂ ਹੀ ਮਾਂ ਦੇ ਥਣਾਂ ਵਿੱਚ ਦੁੱਧ ਆਪਣੇ ਆਪ ਆਉਣ ਦਾ ਪ੍ਰਬੰਧ ਹੋ ਜਾਣਾ ਅਤੇ ਸਮੇਂ ਸਮੇਂ, ਸਰੀਰ ਉਪਰ ਜਵਾਨੀ ਤੇ ਬੁਢਾਪੇ ਦਾ ਆਉਣਾ, ਇਹ ਸਭ ਉਸ ਸ਼ਕਤੀ ਦੇ ਰੰਗ ਹਨ।

ਹਰੇਕ ਸਰੀਰ ਵਿੱਚ ਅਨੋਖੀ ਮਸ਼ੀਨਰੀ ਫਿਟ ਕੀਤੀ ਹੈ। ਸਾਡਾ ਕੰਮ ਕੇਵਲ ਭੋਜਨ ਛਕਣਾ ਹੈ ਪਰ ਫਿਰ ਉਸ ਭੋਜਨ ਦਾ ਸਰੀਰ ਅੰਦਰ ਜਾ ਕੇ ਪਚਣਾ, ਖ਼ੂਨ ਬਣਨਾ ਤੇ ਸਾਰੀਆਂ ਇੰਦਰੀਆਂ ਨੂੰ ਸ਼ਕਤੀ ਦੇਣੀ, ਇਹ ਸਭ ਕੌਣ ਕਰ ਰਿਹਾ ਹੈ? ਸਾਡੇ ਸਰੀਰ ਅੰਦਰ ਸਵਾਸ ਲਗਾਤਾਰ ਚੱਲ ਰਹੇ ਹਨ, ਇੱਕ ਸਕਿੰਟ ਲਈ ਵੀ ਰੁਕੇ ਤਾਂ ਅਸੀਂ ਖਤਮ। ਇਸੇ ਤਰ੍ਹਾਂ ਨਸਾਂ ਵਿੱਚ ਖ਼ੂਨ ਆਪਣੇ ਆਪ ਦੌੜ ਰਿਹਾ ਹੈ ਅਤੇ ਐਸੇ ਹੋਰ ਅਨੇਕ ਕੰਮਾਂ ਦੇ ਅਸੀਂ ਕਰਤਾ ਨਹੀਂ। ਸਭ ਉਸ ਸ਼ਕਤੀ ਦੀਆਂ ਕਰਾਮਾਤਾਂ ਹਨ।

ਇੱਕ ਕਿਸਾਨ ਜ਼ਮੀਨ ਤਿਆਰ ਕਰਕੇ, ਬੀਜ ਪਾ ਦਿੰਦਾ ਹੈ ਅਤੇ ਫਿਰ ਇਸ ਤੋਂ ਬਾਅਦ ਇਹ ਸ਼ਕਤੀ ਰੰਗ ਵਿਖਾਉਂਦੀ ਹੈ। ਜੈਸਾ ਬੀਜ ਹੋਵੇ, ਤੈਸਾ ਹੀ ਪੌਦਾ ਉੱਗਦਾ ਹੈ, ਵੱਡਾ ਹੁੰਦਾ ਹੈ, ਸਾਖਾਂ ਤੇ ਪੱਤੇ ਬਣਦੇ ਹਨ ਅਤੇ ਫੁਲ ਫੱਲ ਮਿਲਦੇ ਹਨ। ਇਹ ਕਿਸਾਨ ਦੀ ਥੋੜ੍ਹੀ ਜਿਹੀ ਮਿਹਨਤ ਨੂੰ ਚਾਰ ਚੰਨ ਲੱਗ ਜਾਂਦੇ ਹਨ।

ਪ੍ਰਮਾਤਮਾ ਬੇਅੰਤ ਹੈ, ਪ੍ਰਮਾਤਮਾ ਨੂੰ ਵੇਖਣਾ ਤਾਂ ਦੂਰ ਦੀ ਗੱਲ ਹੈ, ਉਸ ਦੀ ਬਹੁਤ ਸਾਰੀ ਕਿਰਤ ਹੀ ਐਸੀ ਹੈ, ਜਿਸ ਨੂੰ ਅੱਖਾਂ ਨਾਲ ਨਹੀਂ ਵੇਖ ਸਕਦੇ। ਮਿਸਾਲ ਦੇ ਤੌਰ ਤੇ ਮਿਰਚ ਸਾਡੇ ਸਾਮ੍ਹਣੇ ਹੈ ਪਰ ਉਸ ਵਿੱਚ ਜੋ ਕੌੜਾਪਨ ਹੈ ਉਹ ਨਜ਼ਰ ਨਹੀਂ ਆਉਂਦਾ। ਸ਼ੱਕਰ ਜਾਂ ਖੰਡ ਦੀ ਜੋ ਮਿਠਾਸ ਹੈ, ਉਹ ਸਾਡੀਆਂ ਅੱਖਾਂ ਨਹੀਂ ਵੇਖ ਸਕਦੀਆਂ। ਇਸ ਤਰ੍ਹਾਂ ਸਾਨੂੰ ਸਾਰੀਆਂ ਨੂੰ ਨੀਂਦ ਆਉਂਦੀ ਹੈ, ਭੁੱਖ ਪਿਆਸ ਲੱਗਦੀ ਹੈ ਅਤੇ ਖ਼ੁਸ਼ੀ ਗਮੀ ਵਿਆਪਦੀ ਹੈ। ਹੁਣ ਜੇਕਰ ਕਿਸੇ ਮਨੁੱਖ ਨੂੰ ਨੀਂਦ ਆ ਰਹੀ ਹੈ ਜਾਂ ਭੁੱਖ ਪਿਆਸ ਲੱਗ ਰਹੀ ਹੈ, ਉਸ ਨੂੰ ਕਹੀਏ ਕਿ ਸਾਨੂੰ ਆਪਣੀ ਨੀਂਦ ਜਾਂ ਭੁੱਖ ਪਿਆਸ ਵਿਖਾ ਤਾਂ ਉਹ ਸਾਡੇ ਵੱਲ ਹੈਰਾਨੀ ਨਾਲ ਵੇਖੇਗਾ ਕਿਉਂਕਿ ਐਸੀਆਂ ਚੀਜ਼ਾਂ ਵਿਖਾਈਆਂ ਨਹੀਂ ਜਾ ਸਕਦੀ ਬੱਸ ਕੇਵਲ ਮਹਿਸੂਸ ਹੀ ਕੀਤੀਆਂ ਜਾ ਸਕਦੀਆਂ ਹਨ।

ਵੇਖੋ ! ਸਾਰੀਆਂ ਲਕੜਾਂ ਵਿੱਚ ਅੱਗ ਸਮਾਈ ਹੋਈ ਹੈ ਪਰ ਜਦੋ ਕਿਸੇ ਨੂੰ ਦਿਸਦੀ ਨਹੀਂ। ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਅੱਗ ਦੀ ਹੋਂਦ ਤੋਂ ਹੀ ਮੁਨਕਰ ਹੋ ਜਾਈਏ। ਹੁਣ ਜੇ ਇਹ ਅੱਗ ਵੇਖਣੀ ਹੋਵੇ ਤਾਂ ਥੋੜਾ ਉੱਦਮ ਕਰਨਾ ਹੋਵੇਗਾ, ਦੋ ਸੁਕੇ ਬਾਂਸ ਦੇ ਟੁਕੜੇ ਲੈ ਕੇ ਆਪਸ ਵਿੱਚ ਰਗੜਨਾ ਆਰੰਭ ਕਰੋ ਤਾਂ ਬੱਸ ਥੋੜੇ ਸਮੇਂ ਵਿੱਚ ਹੀ ਅੱਗ ਪ੍ਰਗਟ ਹੋ ਜਾਵੇਗੀ। ਹੋਰ ਸਿਆਣੀਆਂ ਬੀਬੀਆਂ ਜਾਣਦੀਆਂ ਹਨ ਕਿ ਦੁੱਧ ਵਿੱਚ ਘਿਉ ਲੁਕਿਆ ਹੋਇਆ ਹੈ ਭਾਵੇਂ ਸਾਨੂੰ ਦਿਸਦਾ ਨਹੀਂ। ਹੁਣ ਜੇ ਕੋਈ ਆਪਣੀ ਅਗਿਆਨਤਾ ਕਾਰਨ ਇਹ ਦਾਹਵਾ ਕਰੇ ਕਿ ਦੁੱਧ ਵਿੱਚ ਘਿਉ ਤਾਂ ਮੌਜੂਦ ਹੈ ਬੱਸ ਘਿਉ ਕੱਢਣ ਦੀ ਵਿਧੀ ਆਉਣੀ ਚਾਹੀਦੀ ਹੈ। ਪਹਿਲਾਂ ਦੁੱਧ ਨੂੰ ਗਰਮ ਕਰਨਾ ਹੋਵੇਗਾ, ਜੰਮਣ ਲਾਉਣਾ ਹੋਵੇਗਾ, ਤੇ ਜਦ ਦਹੀਂ ਬਣ ਜਾਵੇ ਤਾਂ ਉਸ ਨੂੰ ਰਿੜਕ ਕੇ, ਘਿਉ ਪ੍ਰਾਪਤ ਕੀਤਾ ਜਾ ਸਕਦਾ ਹੈ। ਦੁੱਧ ਕੇ ਕਣ-ਕਣ ਵਿੱਚ ਘਿਉ ਸਮਾਇਆ ਹੋਇਆ ਹੈ ਬੱਸ ਵਿਧੀ ਆਉਣੀ ਚਾਹੀਦੀ ਹੈ। ਪੰਜਵੇਂ ਗੁਰੂ ਜੀ ਨੇ ਉਪਰਲੀਆਂ ਮਿਸਾਲਾਂ ਨੂੰ ਗੁਰਬਾਣੀ ਵਿੱਚ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ ਹੈ:

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ**

ਘੀਆ॥ ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥੧॥ *(ਸੋਰਠਿ ਮ: ੫, ਅੰਗ-617)*

ਗੁਰੂ ਜੀ ਸਮਝਾਉਂਦੇ ਹਨ ਕਿ ਜਿਵੇਂ ਲਕੜਾਂ ਵਿੱਚ ਅੱਗ ਲੁਕੀ ਹੈ ਤੇ ਜਿਵੇਂ ਦੁੱਧ ਵਿੱਚ ਘਿਉ ਲੁਕਿਆ ਹੋਇਆ ਹੈ ਪਰ ਸਾਨੂੰ ਦਿਸਦਾ ਨਹੀਂ ਤਿਵੇਂ ਹੀ ਉੱਚੇ ਤੇ ਨੀਵੇਂ ਅਤੇ ਅਮੀਰ ਅਤੇ ਗਰੀਬ ਸਾਰਿਆਂ ਵਿੱਚ ਉਹ ਪਰੀਪੂਰਨ ਪਰਮਾਤਮਾ ਰਮਿਆ ਹੋਇਆ ਹੈ ਭਾਵੇਂ ਸਾਨੂੰ ਦਿਸਦਾ ਨਹੀਂ। ਗੁਰੂ ਜੀ ਅੱਗੇ ਹੋਰ ਦੱਸਦੇ ਹਨ:

**ਸੰਤਹੁ ਘਟਿ ਘਟਿ ਰਹਿਆ ਸਮਾਹਿਓ।**

**ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ॥੧॥ ਰਹਾਉ॥**

**ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ॥**

**ਸਰਬ ਨਿਵਾਸੀ ਸਦਾ ਅਲੇਪਾ ਸਭ ਰਹਿਆ ਸਮਾਇਓ॥੨॥** *(ਅੰਗ 617)*

ਜੇ ਕੋਈ ਸਰਬ ਨਿਵਾਸੀ ਤੇ ਸਭ ਵਿੱਚ ਰਮੇ ਹੋਏ ਨੂੰ ਪ੍ਰਗਟ ਰੂਪ ਵਿੱਚ ਦੇਖਣਾ ਚਾਹੁੰਦਾ ਹੈ ਤਾਂ ਉਪਰ ਲਿਖੇ ਗੁਰੂ ਹੁਕਮ ਅਨੁਸਾਰ ਯਤਨ ਕਰਨਾ ਹੋਵੇਗਾ। ਕੀ "ਗੁਣ ਨਿਧਾਨ ਨਾਨਕੁ ਜਸੁ ਗਾਵੈ" ਜਸ ਗਾਉਣ ਰੂਪੀ ਸਾਧਨ ਅਪਨਾਉਣਾ ਹੋਵੇਗਾ? ਇਸੇ ਤਰ੍ਹਾਂ ਸ਼੍ਰੋਮਣੀ ਭਗਤ ਕਬੀਰ ਸਾਹਿਬ ਵੀ ਪਰਮਾਤਮਾ ਨੂੰ ਵੇਖਣ ਦੀ ਜੁਗਤੀ ਦੱਸਦੇ ਹਨ ਕਿ ਐ ਜੀਵ ! ਜੇ ਪਰਮਾਤਮਾ ਦੇ ਦਰਸ਼ਨ ਕਰਨੇ ਹਨ ਤਾਂ 'ਭਗਤੀ' ਰੂਪੀ ਚਸ਼ਮਾ ਲੱਗਾ ਕੇ ਵੇਖ ਅਤੇ ਜੇ ਅਸੀਂ ਥੋੜੇ ਸਮੇਂ ਲਈ ਵੀ ਮਨ ਨੂੰ ਟਿਕਾਉ ਵਿੱਚ ਲੈ ਆਈਏ ਤਾਂ ਉਹ ਹਾਜ਼ਰ ਹਜ਼ੂਰ ਪਰਮਾਤਮਾ ਪ੍ਰਤੱਖ ਦਿੱਸ ਪਵੇਗਾ:

**ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ॥੨॥** *(ਅੰਗ 727)*

**ਟੂਕ ਦਮੁ ਕਰਾਰੀ ਜਉ ਹਾਜਿਰ ਹਜੂਰਿ ਖੁਦਾਇ॥੧॥** *(ਅੰਗ 727)*

ਹੋਰ ਵੇਖੋ ਕਿ ਜਿਨ੍ਹਾਂ ਨੇ ਪਰਮਾਤਮਾ ਦੇ ਦਰਸ਼ਨ ਕੀਤੇ ਹਨ, ਉਹ ਸਾਨੂੰ ਇਸ ਨਾਲੋਂ ਵੱਧ ਹੋਰ ਗੂੰਟੀ ਕੀ ਦੇ ਸਕਦੇ ਹਨ। ਜਿਵੇਂ ਬਾਬਾ ਫਰੀਦ ਜੀ ਫੁਰਮਾਣ ਕਰਦੇ ਹਨ:

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥** *(ਅੰਗ 488)*

ਅਤੇ ਭਗਤ ਕਬੀਰ ਜੀ ਕਥਨ ਕਰਦੇ ਹਨ:

**ਹੈ ਹਜੂਰਿ ਕਤ ਦੂਰਿ ਬਤਾਵਹੁ॥**

**ਦੂੰਦਰ ਬਾਧਹੁ ਸੁੰਦਰ ਪਾਵਹੁ॥੧॥** *(ਅੰਗ 1160)*

ਗੁਰਬਾਣੀ ਤਾਂ ਦੱਸਦੀ ਹੈ ਕਿ ਹੇ ਜੀਵ, ਜਿਨ੍ਹਾਂ ਅੱਖਾਂ ਨਾਲ ਪਰਮਾਤਮਾ ਦੇ ਦੀਦਾਰ ਹੁੰਦੇ ਹਨ, ਉਹ ਅੱਖਾਂ ਹੋਰ ਹੁੰਦੀਆਂ ਹਨ:

**ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੩॥** *(ਅੰਗ 1100)*

ਉਨ੍ਹਾਂ ਅੱਖਾਂ ਨੂੰ ਗੁਰੂ ਜੀ ਨੇ ਦਿੱਬ ਨੇਤ੍ਰ ਅਰਥਾਤ ਸੁਰਤੀ ਦੀਆਂ ਅੱਖਾਂ ਕਰਕੇ ਵੀ ਕਿਹਾ ਹੈ। ਇਹ ਅੱਖਾਂ ਸਾਨੂੰ ਕਿਵੇਂ ਪ੍ਰਾਪਤ ਹੋਣ, ਉਸ ਰਸਤੇ ਚੱਲਣ ਬਾਰੇ ਹੁਕਮ ਹੈ:

**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥** *(ਅੰਗ 139)*

ਹੇ ਜੀਵ ! ਜੇਕਰ ਤੂੰ ਪਰਮਾਤਮਾ ਦੇ ਭੈ-ਅਦਬ ਦੇ ਪੈਰ, ਪਿਆਰ ਦੇ ਹੱਥ ਅਤੇ ਸੁਰਤ ਦੀਆਂ ਅੱਖਾਂ ਬਣਾਵੇ ਤਾਂ ਇਨ੍ਹਾਂ ਤਿੰਨਾਂ ਕਰਮਾਂ ਦੇ ਕਰਨ ਨਾਲ, ਤੈਨੂੰ ਪਰਮਾਤਮਾ ਦੇ ਦਰਸ਼ਨ ਨਸੀਬ ਹੋ ਜਾਣਗੇ। ਅਰਥਾਤ ਕਿ ਹਰ ਵੇਲੇ ਪਰਮਾਤਮਾ ਦਾ ਡਰ ਹਿਰਦੇ ਵਿੱਚ ਧਾਰਨਾ ਹੈ ਕਿ ਮੇਰਾ ਮਾਲਕ ਮੇਰੇ ਕੀਤੇ ਜਾਣ ਵਾਲੇ, ਮਾੜੇ ਚੰਗੇ ਕਰਮਾਂ ਨੂੰ ਤੂੰ ਵੇਖ ਰਿਹਾ ਹੈ। ਇਸ ਪ੍ਰਕਾਰ ਹੌਲੀ-ਹੌਲੀ ਸਾਰੇ ਮਾੜੇ ਕਰਮ ਛੁਟਦੇ ਜਾਣਗੇ ਅਤੇ ਹਿਰਦਾ ਗੁਣਾਂ ਦਾ ਖਜਾਨਾ ਰਹਿ ਜਾਵੇਗਾ। ਜਿਥੇ ਗੁਣ ਵਧ ਜਾਂਦੇ ਹਨ ਉਥੇ ਪ੍ਰਭੂ ਦਾ ਪ੍ਰੇਮ ਪਿਆਰ ਆ ਗਿਆ "ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਉਹ ਪ੍ਰਮਾਤਮਾ ਨੂੰ ਸੁਰਤੀ ਦੇ ਨੇਤ੍ਰ ਨਾਲ ਪ੍ਰਤੱਖ ਵੇਖ ਲੈਂਦੇ ਹਨ। ਸਤਿਗੁਰੂ ਸ੍ਰੀ ਅੰਗਦ ਦੇਵ ਜੀ ਦਾ ਹੁਕਮ ਹੈ:

**ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥**
**ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥** *(ਅੰਗ 139)*

ਪ੍ਰਮਾਤਮਾ ਦੇ ਸਾਰੇ ਕੀਤੇ ਕੰਮਾਂ ਤੋਂ ਜਾਪਦਾ ਹੈ ਕਿ ਉਹ ਸਾਰੀ ਕੁਦਰਤ ਵਿੱਚ ਵੱਸਦਾ ਹੈ ਭਾਵੇਂ ਦਿਸਦਾ ਨਹੀਂ। ਉਸ ਦੀ ਜੀਵਨ ਰੌਅ ਸਾਰੀ ਰਚਨਾ ਵਿੱਚ ਸੁਣੀ ਜਾ ਰਹੀ ਹੈ ਪਰ ਸਾਡਾ ਉਸ ਨਾਲ ਮਿਲਾਪ ਨਹੀਂ ਹੋ ਰਿਹਾ ਕਿਉਂਕਿ ਜੀਵ ਪਾਸ ਪਿਆਰੇ ਪ੍ਰਭੂ ਜੀ ਪਾਸ ਜਾਣ ਲਈ ਨਾ ਪੈਰ, ਨਾ ਹੱਥ ਤੇ ਨਾ ਅੱਖਾਂ ਹਨ।

ਸਮਾਪਤ

# "ਸਿੱਖੀ ਦਾ ਕਿਰਦਾਰ - ਸਿਰ ਸੋਹਣੀ ਦਸਤਾਰ"

# ਦਸਤਾਰ ਸਿਰਫ ਦਸਤਾਰ ਨਹੀ, ਇਕ ਸੁਨੇਹਾ ਵੀ ਹੈ

. ਰਣਬੀਰ ਸਿੰਘ
94633-86747

ਸਿਰ ਤੇ ਬੰਨੀ ਹੋਈ ਪੱਗ ਜਾਂ ਦਸਤਾਰ, ਕੀ ਸਿਰਫ 5-6-7 ਮੀਟਰ ਦਾ ਕੱਪੜਾ ਹੈ? ਨਹੀਂ ਹਰਗਿਜ਼ ਨਹੀਂ, ਏਹ ਜਿਸ ਦੇ ਸਿਰ ਤੇ ਬੰਨੀ ਹੁੰਦੀ ਹੈ, ਉਸ ਦੇ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਇਹ ਇੰਨਸਾਨ ਜਿੰਮੇਵਾਰ, ਇਮਾਨਦਾਰ ਹੋਵੇਗਾ। ਉਹ ਕਿਸੇ ਨਾਲ ਠੱਗੀ, ਬੇਇਮਾਨੀ ਕਦੀ ਨਹੀਂ ਕਰੇਗਾ, ਨਾ ਕਿਸੇ ਨਾਲ ਜਿਆਦਤੀ ਜਾਂ ਅਨਿਆਏ ਕਰੇਗਾ ਬਲਕਿ ਅਮਨ ਪਸੰਦ ਸਮਾਜ ਤੇ ਪਰਿਵਾਰ ਪ੍ਰਤੀ ਪੂਰਨ ਰੂਪ ਵਿੱਚ ਜਿੰਮੇਵਾਰੀ ਨਿਭਾਉਣ ਵਾਲਾ ਹੋਵੇਗਾ। ਗੁਰੂ ਸਾਹਿਬਾਨ ਤੇ ਪੁਰਾਤਨ ਸਿੰਘਾਂ ਨੇ ਆਪਣੇ ਸਿਰਾਂ ਤੇ ਬੰਨੀ ਹੋਈ ਇਸ ਦਸਤਾਰ ਦੀ ਇੱਜਤ ਨੂੰ ਆਪਣੇ ਸਿਰ ਧੜ ਦੀ ਬਾਜ਼ੀ ਲਾ ਕੇ ਬਾਖੂਬੀ ਕਾਇਮ ਰੱਖਿਆ। ਇਹ ਸਿੱਖੀ ਕਿਰਦਾਰ ਹੀ ਸੀ ਕਿ ਜਦੋਂ ਮੁਗਲ ਹਮਲਾਵਰ ਹਿੰਦੁਸਤਾਨ ਦੀਆਂ ਬਹੁ-ਬੇਟੀਆਂ ਨੂੰ ਚੁੱਕ ਕੇ ਲੈ ਜਾਂਦੇ ਸਨ ਤਾ ਉਹ ਸਿੰਘਾਂ ਵੱਲ ਵੇਖ ਕੇ ਪੁਕਾਰ ਕਰਦੀਆਂ ਸਨ "ਬਈ ਰਨ ਬਸਰੇ (ਇਰਾਨ ਦਾ ਸ਼ਹਿਰ) ਨੂੰ ਗਈ, ਮੋੜੀ ਵੇ ਬਾਬਾ ਕੱਛ ਵਾਲਿਆ।" ਪੁਰਾਤਨ ਸਮੇਂ ਵਿੱਚ ਜਿਥੇ ਵੀ ਸਿੱਖੀ ਸਰੂਪ ਵਾਲਾ ਇਨਸਾਨ ਨਜ਼ਰ ਆ ਜਾਂਦਾ ਸੀ, ਲੋਕੀ ਆਪਣੇ ਆਪ ਨੂੰ ਮਹਿਫੂਜ ਸਮਝਦੇ ਸਨ। ਮੈਨੂੰ ਯਾਦ ਹੈ, ਬਚਪਨ ਵਿਚ 1967 ਵਿੱਚ ਅਸੀ ਆਪਣੇ ਪਿਤਾ ਜੀ ਨਾਲ ਜਬਲਪੁਰ ਤੋਂ ਗਾਜ਼ੀਪੁਰ ਨੂੰ ਜਾ ਰਹੇ ਸੀ। ਪਿਤਾ ਜੀ ਫ਼ੋਜ ਵਿੱਚ ਸਨ ਤੇ ਉਹਨਾਂ ਦੀ ਬਦਲੀ ਜਬਲਪੁਰ ਤੋਂ ਗਾਜ਼ੀਪੁਰ ਦੀ ਹੋਈ ਸੀ। ਰਸਤੇ ਵਿੱਚ ਰਾਤ ਦੇ ਵਕਤ ਬੀਆਬਾਨ ਜੰਗਲ ਵਿਚੋਂ ਜਦੋਂ ਰੇਲ ਗੱਡੀ ਲੰਘ ਰਹੀ ਸੀ ਤਾਂ ਅਚਾਨਕ ਕੋਈ ਖਰਾਬੀ ਆ ਜਾਣ ਕਾਰਨ ਗੱਡੀ ਰੁਕ ਗਈ। ਲਾਈਟ ਬੰਦ ਹੋ ਗਈ ਤੇ ਲੋਕਾਂ ਨੇ ਡਰ ਦੇ ਮਾਰੇ ਚੀਖਣਾ ਸ਼ੁਰੂ ਕਰ ਦਿੱਤਾ। ਉਸ ਵੇਲੇ ਇਕ ਆਦਮੀ ਆਪਣੇ ਪਰਿਵਾਰ ਵਾਲਿਆਂ ਨੂੰ ਕਹਿ ਰਿਹਾ ਸੀ ਕਿ "ਅਰੇ ਕਿਉਂ ਘਬਰਾਤੇ ਹੋ ਸਰਦਾਰ ਜੀ ਹੈ ਨਾ ਹਮਾਰੇ ਸਾਥ।" ਪਿਤਾ ਜੀ ਵੀ ਇਕ ਦਮ ਉੱਠੇ, ਆਪਣੀ ਟਾਰਚ ਲੈ ਕੇ ਸਾਰੇ ਦਰਵਾਜੇ ਤੇ ਖਿੜਕੀਆਂ ਅੰਦਰੋਂ ਬੰਦ ਕਰਵਾ ਕੇ, ਇਹ ਕਹਿ ਕੇ ਬਾਹਰ ਨਿਕਲ ਗਏ ਕਿ "ਜਬ ਤੱਕ ਮੈਂ ਨਾਲ ਕਹੂੰ ਦਰਵਾਜਾ ਮਤ ਖੋਲਨਾ।" ਕਾਫੀ ਦੇਰ ਬਾਅਦ ਆਏ ਤਾਂ ਪਤਾ ਲੱਗਾ ਕਿ ਇੰਜਣ ਦਾ ਇੱਕ ਪਾਇਪ ਫਟ ਗਿਆ ਸੀ ਜਿਸ ਨੂੰ ਡਰਾਇਵਰ ਨੇ ਰਿਪੇਅਰ ਕਰ ਕੇ ਠੀਕ ਕਰ ਲਿਆ ਸੀ, ਤੇ ਗੱਡੀ ਚੱਲ ਪਈ। ਸਿੱਖੀ ਕਿਰਦਾਰ ਦੀ ਇਹ ਧੂਮ-ਸਿਰਫ ਭਾਰਤ ਵਿੱਚ ਹੀ ਨਹੀਂ ਬਲਕਿ ਬਾਹਰਲੇ ਮੁਲਕਾਂ ਵਿੱਚ ਵੀ ਵੇਖਣ ਨੂੰ ਮਿਲਦੀ ਹੈ। ਜਿਸ ਦੀ ਇੱਕ ਮਿਸਾਲ ਮੈਨੂੰ ਇਰਾਕ ਵਿੱਚ ਵੇਖਣ ਨੂੰ ਮਿਲੀ। ਜਿਸ ਵੇਲੇ 1984 ਵਿੱਚ ਮੈ Som Dutt Builders Co. ਵਿਚ as a "X-Ray Welder" ਕੰਮ ਕਰਨ ਗਿਆ ਸੀ।

ਗੱਲ 1984 ਦੀ ਹੈ। ਮੈਂ ਫਰਵਰੀ 1984 ਵਿੱਚ ਇਰਾਕ ਗਿਆ ਸੀ ਤੇ ਮੇਰਾ ਕੰਮ ਟਰਕੀ ਬਾਰਡਰ ਲਾਗੇ ਧੋਖ ਸ਼ਹਿਰ ਦੇ ਲਾਗੇ ਸੀ। ਪਹਿਲੇ ਕੁਝ ਦਿਨ ਤਾਂ ਅਸੀਂ ਆਪਣੇ ਕੈਂਪ ਵਿੱਚ ਹੀ ਰਹੇ, ਲੇਕਿਨ ਜਦੋ ਸ਼ਹਿਰ ਜਾਣ ਦਾ ਮੌਕਾ ਮਿਲਿਆ ਤਾਂ ਅਰਬੀ ਭਾਸ਼ਾ ਦਾ ਗਿਆਨ ਨਾ ਹੋਣ ਕਾਰਨ ਸਾਨੂੰ ਉਥੋਂ ਦੇ ਲੋਕਾਂ ਨਾਲ ਗੱਲਬਾਤ ਕਰਨ ਵਿੱਚ ਕਾਫੀ ਦਿੱਕਤ ਆਉਂਦੀ ਸੀ। ਅੰਗਰੇਜ਼ੀ ਉਥੇ ਲੋਕਾਂ ਨੂੰ ਬਿਲਕੁਲ ਨਹੀਂ ਸੀ ਆਉਂਦੀ, ਜਾਂ ਜੋ ਨੌਜਵਾਨ ਬੱਚੇ ਸਕੂਲ ਕਾਲਜ ਜਾਂਦੇ ਸਨ ਉਹ ਥੋੜੀ ਬਹੁਤ ਬੋਲਦੇ ਸਨ। ਖੈਰ ਮੈਂ ਸਭ ਤੋਂ ਪਹਿਲਾ ਅਰਬੀ ਭਾਸ਼ਾ ਦੀ ਗਿਣਤੀ ਸਿਖੀ ਤਾਂ ਜੋ

ਸਾਨੂੰ ਬੱਸ ਵਗੈਰਾ ਵਿੱਚ ਸਫਰ ਕਰਨਾ ਆਸਾਨ ਹੋ ਜਾਵੇ। ਮੇਰਾ ਇੱਕ ਦੋਸਤ ਬਗਦਾਦ ਸ਼ਹਿਰ ਵਿੱਚ Continental Construction Co. ਵਿੱਚ ਕੰਮ ਕਰਦਾ ਸੀ। ਇਸ ਕੰਪਨੀ ਦੇ ਮਾਲਕ ਸਰਦਾਰ ਮਨਜੀਤ ਸਿੰਘ ਬਾਸੀ ਸਨ। ਸ. ਮਨਜੀਤ ਸਿੰਘ ਵਿਸਾਖੀ ਤੇ ਹਰ ਸਾਲ ਆਪਣੀ ਕੰਪਨੀ ਵਿੱਚ ਖੇਡਾਂ ਤੇ ਹੋਰ ਰੰਗਾਂ-ਰੰਗ ਪ੍ਰੋਗਰਾਮ ਕਰਵਾਇਆ ਕਰਦੇ ਸਨ ਤੇ ਉਹ ਆਪ ਵੀ ਭੰਗੜੇ ਦੇ ਚੰਗੇ ਕਲਾਕਾਰ ਸਨ। ਮੇਰੇ ਇਸ ਦੋਸਤ ਨੇ ਮੈਨੂੰ ਵਿਸਾਖੀ ਤੇ ਆਪਣੇ ਕੋਲ ਬਗਦਾਦ ਆਉਣ ਵਾਸਤੇ ਕਿਹਾ ਤੇ ਮੈਂ 2 ਦਿਨ ਦੀ ਛੁੱਟੀ ਲੈ ਕੇ ਵਿਸਾਖੀ ਦਾ ਪ੍ਰੋਗਰਾਮ ਦੇਖਣ ਵਾਸਤੇ ਆਪਣੇ ਇਸ ਦੋਸਤ ਕੋਲ ਬਗਦਾਦ ਜਾ ਪਹੁੰਚਿਆ। ਮੌਸੂਲ ਸ਼ਹਿਰ ਤੋਂ ਬਗਦਾਦ ਸ਼ਹਿਰ ਤੱਕ ਦਾ ਬੱਸ ਦੁਆਰਾ ਕੀਤਾ ਲੱਗਭਗ 400 ਕਿਲੋਮੀਟਰ ਦਾ ਸਫਰ, ਜਿਸ ਦੇ ਵਿੱਚ ਜਿਆਦਾਤਰ ਇਰਾਕੀ ਫੌਜੀ ਸਨ ਮੇਰੇ ਲਈ ਇੱਕ ਯਾਦਗਾਰੀ ਸਫਰ ਬਣ ਗਿਆ ਜਿਸ ਦੇ ਬਾਰੇ ਫਿਰ ਕਦੀ ਵਿਸਤਾਰ ਨਾਲ ਲਿਖਾਂਗਾਂ, ਕਿ ਕਿਵੇ ਉਹਨਾਂ ਨੇ ਮੇਰੇ ਹੱਥ ਵਿੱਚ ਕੜਾ ਵੇਖ ਕੇ ਮੈਨੂੰ ਪੱਗ ਬਾਰੇ, ਧਰਮ ਬਾਰੇ ਸਵਾਲ ਕੀਤੇ, ਤੇ ਮੈਂ ਉਹਨਾਂ ਦੇ ਜਵਾਬ ਦਿੱਤੇ। ਇਕ ਗੱਲ ਤਾਂ ਮੈਂ ਸਮਝ ਗਿਆ ਸੀ ਕਿ ਮੇਰੇ ਸਿਰ ਤੇ ਪੱਗ ਬੰਨੀ ਹੋਣ ਕਾਰਨ ਉਹ ਮੈਨੂੰ ਖਾਸ ਇੱਜਤ ਦੇ ਰਹੇ ਸਨ ਤੇ ਜਿਥੇ ਵੀ ਬੱਸ ਰੁਕਣੀ ਮੇਰੇ ਲਈ ਕੁਝ ਨਾ ਕੁਝ ਖਾਣ ਪੀਣ ਲਈ ਲੈ ਆਉਂਦੇ ਸਨ। ਇੱਕ ਗੱਲ ਹੋਰ ਜੋ ਖਾਸ ਹੈ, ਇਰਾਕ ਵਿੱਚ ਮੇਰੇ ਸਿਰ ਤੇ ਪੱਗ ਬੰਨੀ ਹੋਣ ਕਾਰਨ, ਕਿਸੇ ਵੀ ਚੈਕ-ਪੋਸਟ ਤੇ ਮੇਰਾ ਆਈ ਕਾਰਡ ਚੈਕ ਨਹੀਂ ਹੋਇਆ। ਉਹ ਸਿਰਫ ਮੈਨੂੰ ਇਤਨਾ ਪੁੱਛਦੇ ਸਨ ਕਿ "ਪੰਜਾਬ ਇੰਡੀਆ?" ਤੇ ਮੈ ਕਹਿ ਦਿੰਦਾ ਸੀ "ਯੈਸ" ਇਹ ਸੀ ਦਸਤਾਰ ਦੇ ਪ੍ਰਤੀ ਉਹਨਾਂ ਦਾ ਨਜ਼ਰੀਆ। ਆਪਣੇ ਦੋਸਤ ਦੀ ਕੰਪਨੀ ਵਿੱਚ ਪਹਿਲੇ ਦਿਨ ਤਾਂ ਮੈਂ ਸਾਰਾ ਪ੍ਰੋਗਰਾਮ ਵੇਖਿਆ। ਰਾਤ ਨੂੰ ਭੰਗੜਾ ਵੀ ਵੇਖਿਆ ਤੇ ਦੂਜੇ ਦਿਨ ਉਹ ਮੈਨੂੰ ਬਗਦਾਦ ਸ਼ਹਿਰ ਘੁਮਾਉਣ ਲੈ ਗਿਆ। ਮੈਂ ਗੁਰੂ ਨਾਨਕ ਸਾਹਿਬ ਦਾ ਉਹ ਪਾਵਨ ਅਸਥਾਨ ਵੇਖਣ ਦੀ ਇੱਛਾ ਜ਼ਾਹਰ ਕੀਤੀ ਜਿਸ ਦਾ ਭਾਈ ਗੁਰਦਾਸ ਜੀ ਨੇ ਆਪਣੀ ਵਾਰਾਂ ਵਿੱਚ ਜਿਕਰ ਕੀਤਾ ਹੈ 'ਫਿਰਿ ਬਾਬਾ ਗਇਆ ਬਗਦਾਦ ਨੋ, ਬਾਹਿਰ ਜਾਇ ਕੀਆ ਅਸਥਾਨਾ' ਅਸੀਂ ਬੱਸ ਰਾਹੀ ਉਸ ਅਸਥਾਨ ਤੇ ਪਹੁੰਚ ਗਏ, ਲਾਗੇ-ਪਾਸੇ ਕਾਫੀ.ਕਬਰਾਂ ਬਣੀਆਂ ਸਨ। ਜਦੋਂ ਅਸੀਂ ਪਹੁੰਚੇ ਉਸ ਵੇਲੇ ਉਥੇ ਤਾਲਾ ਲੱਗਾ ਹੋਇਆ ਸੀ, ਤੇ ਬਾਹਰ ਅਰਬੀ ਭਾਸ਼ਾ ਵਿਚ ਕੁਝ ਲਿਖਿਆ ਹੋਇਆ ਸੀ ਜਿਸ ਦੀ ਸਾਨੂੰ ਕੋਈ ਸਮਝ ਨਹੀਂ ਸੀ। ਨਾਲ ਵਾਲੇ ਘਰ ਤੋਂ ਪਤਾ ਕਰਨ ਤੇ ਇਕ ਲੜਕੀ ਬਾਹਰ ਆਈ ਤੇ ਉਸਨੇ 'ਹਿੰਦੀ-ਪੀਰ" ਕਹਿ ਕੇ ਇਸ਼ਾਰਾ ਕੀਤਾ ਕਿ ਇਹ ਗੁਰੁਦਆਰਾ ਹੈ ਤੇ ਚਾਬੀ ਹੋਣ ਤੋਂ ਵੀ ਉਸਨੇ ਇਨਕਾਰ ਕੀਤਾ। ਖੈਰ ਅਸੀਂ ਬਾਹਰ ਤੋਂ ਹੀ ਮੱਥਾ ਟੇਕ ਕੇ ਵਾਪਿਸ ਆ ਗਏ ਤੇ ਫੇਰ ਬਗਦਾਦ ਸ਼ਹਿਰ ਵਿੱਚ ਘੁੰਮਣ ਚਲ ਪਏ। ਮੈਂ ਵਾਪਿਸ ਵੀ ਜਾਣਾ ਸੀ। ਮੇਰੇ ਦੋਸਤ ਨੇ ਕਿਹਾ ਕਿ ਰਾਤ ਨੂੰ 10 ਵਜੇ ਬਗਦਾਦ ਤੋਂ ਟ੍ਰੇਨ ਚਲਦੀ ਹੈ ਤੇ ਸਵੇਰੇ 4 ਵਜ਼ੇ ਮੌਸੂਲ ਪਹੁੰਚ ਜਾਂਦੀ ਹੈ ਉਸ ਵਿੱਚ ਚਲੇ ਜਾਣਾ ਤੇ ਸਵੇਰੇ ਆਪਣੀ ਡਿਊਟੀ ਵੀ ਕਰ ਲੈਣਾ। ਮੈ ਕਿਹਾ ਕਿ ਹਾਂ ਏਹ ਠੀਕ ਰਹੇਗਾ।

ਅਸੀਂ 9.30 ਵਜੇ ਸਟੇਸ਼ਨ ਤੇ ਪਹੁੰਚ ਗਏ ਤੇ ਮੈਂ ਟਿਕਟ ਲੈਣ ਵਾਸਤੇ ਖਿੜਕੀ ਵੱਲ ਵਧਿਆ। ਮੇਰੇ ਤੋਂ ਪਹਿਲਾਂ ਇਕ ਬੜੀ ਹੀ ਖੂਬਸੂਰਤ ਲੜਕੀ ਜਿਸਨੇ ਟਾਪ ਤੇ ਸਕਰਟ ਪਾਈ ਹੋਈ ਸੀ, ਟਿਕਟ ਲੈ ਕੇ ਗਈ। ਜਦੋਂ ਮੈ ਟਿਕਟ ਲੈ ਕੇ ਆਪਣੇ ਦੋਸਤ ਨੂੰ ਬਾਏ-ਬਾਏ ਕਰਨ ਲਗਾ ਤਾਂ ਉਸਨੇ ਉਸ ਲੜਕੀ ਬਾਰੇ ਕਿਹਾ ਕਿ "ਕਿਆ ਸੋਹਣੀ ਹੂਰ ਹੈ।" ਬੇਗਾਨਾ ਮੁਲਕ, ਸਖ਼ਤ ਕਾਨੂੰਨ ਤੇ ਸਭ ਤੋਂ ਵੱਡੀ ਗੱਲ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਵਾਲੇ ਬਾਬੇ ਨਾਨਕ ਦੇ ਬੋਲਾਂ ਦਾ ਅਸਰ ਹੋਣ ਕਾਰਨ ਮੈਂ ਉਸ ਦੇ ਇਸ ਕਮੈਂਟਸ ਤੇ ਕੋਈ ਧਿਆਨ ਦਿੱਤੇ ਬਗੈਰ ਹੱਥ ਮਿਲਾ ਕੇ ਟ੍ਰੇਨ ਵੱਲ ਨੂੰ ਹੋ ਤੁਰਿਆ। ਟ੍ਰੇਨ ਦੇ ਅੰਦਰ ਜਾ ਮੈ ਕੀ ਵੇਖਿਆ ਕਿ ਉਸ ਲੜਕੀ ਦਾ ਸੀਟ ਨੰਬਰ ਵੀ ਮੇਰੀ ਸੀਟ ਦੇ ਨਾਲ ਵਾਲਾ ਹੀ ਸੀ ਤੇ ਉਹ ਪਹਿਲਾਂ ਹੀ ਉਥੇ ਬੈਠੀ ਬਾਹਰ ਵੱਲ ਨੂੰ ਵੇਖ ਰਹੀ ਸੀ। ਮੈਂ ਆਪਣੀ ਸੀਟ ਤੇ ਬੈਠ ਗਿਆ ਤੇ ਮਨ ਦੇ ਵਿਚ ਇੱਕ ਅਜੀਬ ਜਹੀ ਹਲਚਲ ਸ਼ੁਰੂ ਹੋ ਗਈ। "ਕਿਆ ਸੋਹਣੀ ਹੂਰ ਹੈ" ਦੋਸਤ ਵੱਲੋ ਕਹੇ ਸ਼ਬਦ ਯਾਦ ਆ ਗਏ। ਖਿੜਕੀ ਚੋ ਬਾਹਰ ਵੇਖਣ ਦੇ ਬਹਾਨੇ ਮੈਂ ਇਕ ਦੋ ਵਾਰ ਉਸ ਵੱਲ ਤੱਕਿਆ ਵੀ, ਲੇਕਿਨ ਜਲਦੀ ਹੀ ਮੈਂ ਆਪਣੇ ਮਨ ਤੇ ਕਾਬੂ ਪਾ ਲਿਆ ਤੇ ਸਿਰ ਨੂੰ ਸੀਟ ਦੇ ਨਾਲ ਪਿੱਛੇ ਲਾ ਕੇ

ਅੱਖਾਂ ਬੰਦ ਕਰ ਲਈਆ। ਟ੍ਰੇਨ ਚੱਲ ਪਈ ਤੇ ਥੋੜੀ ਦੇਰ ਬਾਅਦ ਉਸ ਕੁੜੀ ਨੇ ਆਪਣੇ ਬੈਗ ਵਿਚੋਂ ਕੋਈ ਬੁੱਕ ਕੱਢੀ ਤੇ ਪੜ੍ਹਨ ਲੱਗ ਪਈ। ਉਸ ਨੇ ਆਪਣੇ ਸਿਰ ਨੂੰ ਸਕਾਫ ਨਾਲ ਚੰਗੀ ਤਰ੍ਹਾਂ ਢੱਕ ਲਿਆ ਸੀ ਤੇ ਕਿਤਾਬ ਦੇ ਅੱਖਰਾਂ ਤੋਂ ਪਤਾ ਲਗਦਾ ਸੀ (ਜੋ ਕਾਫੀ ਮੋਟੇ ਸਨ) ਸ਼ਾਇਦ ਕੁਰਾਨ ਸ਼ਰੀਫ ਹੋਵੇ। ਸ਼ਾਇਦ ਪਾਠ ਕਰ ਰਹੀ ਹੋਵੇ। ਮੈਂ ਵੀ ਆਪਣੇ ਮਨ ਵਿਚ "ਸੋ ਦਰੁ' ਦਾ ਪਾਠ ਸ਼ੁਰੂ ਕਰ ਦਿੱਤਾ। ਦਿਨ ਦੀ ਥਕਾਵਟ ਹੋਣ ਕਾਰਨ ਤੇ ਬਿਨਾਂ ਬੋਲੇ ਪਾਠ ਕਰਨ ਕਰਕੇ, ਮੇਰੀ ਕਦੋਂ ਅੱਖ ਲੱਗ ਗਈ ਪਤਾ ਹੀ ਨਹੀ ਲੱਗਿਆ ਪਰ ਜਦੋਂ ਮੇਰੀ ਅੱਖ ਖੁੱਲੀ ਤਾਂ ਮੈਂ ਆਪਣੇ ਸੱਜੇ ਮੋਢੇ ਤੇ ਕੁਝ ਭਾਰ ਮਹਿਸੂਸ ਕੀਤਾ। ਮੇਰੀ ਹੈਰਾਨੀ ਦੀ ਹੱਦ ਨਾ ਰਹੀਂ ਜਦੋਂ ਮੈਂ ਵੇਖਿਆ ਕਿ ਉਹ ਲੜਕੀ ਆਪਣਾ ਸਿਰ ਮੇਰੇ ਮੋਢੇ ਤੇ ਰੱਖ ਕੇ ਅਰਾਮ ਨਾਲ ਸੁੱਤੀ ਪਈ ਸੀ। ਮੇਰੇ ਦਿਲ ਦੀ ਧੜਕਣ ਇੱਕ ਦਮ ਵਧ ਗਈ ਤੇ ਮੈਂ ਅੱਖਾਂ ਬੰਦ ਕਰਕੇ ਬਿਨਾ ਹਿੱਲੇ-ਡੁੱਲੇ ਸਾਰੀ ਰਾਤ ਉਸੇ ਤਰ੍ਹਾਂ ਹੀ ਬੈਠਾ ਰਿਹਾ ਤੇ ਉਹ ਬੇਖੌਫ ਉਸੇ ਤਰ੍ਹਾਂ ਸੁੱਤੀ ਰਹੀ। ਸਵੇਰੇ 4 ਵਜੇ ਟ੍ਰੇਨ ਮੌਸੂਲ ਪਹੁੰਚ ਗਈ। ਇਹ ਟ੍ਰੇਨ ਦਾ ਆਖਰੀ ਸਟੇਸ਼ਨ ਸੀ। ਉਸ ਲੜਕੀ ਨੇ ਆਪਣਾ ਬੈਗ ਚੁੱਕਿਆ ਤੇ ਬੜੇ ਅਦਬ ਨਾਲ ਸਿਰ ਝੁਕਾ ਕੇ ਮੈਨੂੰ "ਅਸਥਾਹਲ ਖੈਰ" (ਸਵੇਰ ਦੀ ਨਮਸ਼ਕਾਰ) ਕਿਹਾ ਤੇ ਮੈਂ ਵੀ ਮੁਸਕਰਾ ਕੇ ਸਿਰ ਹਿਲਾ ਕੇ ਜਵਾਬ ਦਿੱਤਾ। ਉਹ ਟ੍ਰੇਨ ਤੋਂ ਉਤਰ ਗਈ ਤੇ ਮੈਂ ਵੀ ਉਤਰ ਕੇ ਟੈਕਸੀ ਫੜ ਕੇ ਆਪਣੇ ਕੈਂਪ ਧੋਖ ਸ਼ਹਿਰ ਵੱਲ ਨੂੰ ਚੱਲ ਪਿਆ।

ਕੈਂਪ ਵਿੱਚ ਪਹੁੰਚ ਕੇ ਮੈਂ ਸਭ ਨੂੰ ਬਗਦਾਦ ਘੁੰਮਣ ਤੋਂ ਲੈ ਕੇ ਵਾਪਸੀ ਤੇ ਟ੍ਰੇਨ ਵਿੱਚ ਗੁਜਰੀ ਇਹ ਸਾਰੀ ਘਟਨਾ ਸਭ ਨੂੰ ਸੁਣਾਈ। ਮਨਚਲੇ ਕਿਸਮ ਦੇ ਮੁੰਡੇ ਤਾਂ ਟ੍ਰੇਨ ਵਿੱਚ ਕੁੜੀ ਵਾਲੀ ਗੱਲ ਨੂੰ ਕਾਫੀ ਚਟਕਾਰੇ ਲੈ ਕੇ ਸੁਣ ਰਹੇ ਸਨ, ਲੇਕਿਨ ਮੇਰੇ ਬੈੱਡ ਦੇ ਨਾਲ ਵਾਲਾ ਮੁੰਡਾ ਜੋ ਸਿੰਧੀ ਪੰਜਾਬੀ ਸੀ ਤੇ ਕਾਫੀ ਗੰਭੀਰ ਸੁਭਾਓ ਵਾਲਾ ਸੀ। ਕਾਫੀ ਲੰਮੇ ਸਮੇਂ ਤੋਂ ਇਰਾਕ ਵਿੱਚ ਰਹਿ ਰਿਹਾ ਸੀ, ਉਹ ਇੱਕ ਦਮ ਬੋਲਿਆ "ਓ ਭਾਈ ਉਸ ਕੁੜੀ ਨੇ ਤੈਨੂੰ ਸਲਾਮ ਨਹੀ ਕੀਤੀ, ਉਹ ਤਾਂ ਤੇਰੇ ਸਿਰ ਤੇ ਜੋ ਇਹ ਪੱਗ ਹੈ ਉਸਨੂੰ ਸਲਾਮ ਕੀਤੀ ਹੈ।" ਮੈ ਕਿਹਾ ਉਹ ਕਿਵੇ ? ਤਾਂ ਉਹ ਕਹਿਣ ਲੱਗਾ ਕਿ "ਦੂਸਰੀ ਵਰਲਡਵਾਰ ਵੇਲੇ ਸਾਡੇ ਜੋ ਸਿੱਖ ਫੌਜੀ ਇਰਾਕ ਆਏ ਸਨ ਉਹਨਾਂ ਨੇ ਇਥੇ ਇਰਾਕੀ ਲੋਕਾਂ ਦੀ ਕਾਫੀ ਮਦਦ ਕੀਤੀ ਸੀ ਤੇ ਇਰਾਕੀ ਔਰਤਾਂ ਦੀ ਇੱਜਤ-ਆਬਰੂ ਨੂੰ ਬਾਖੂਬੀ ਦੁਸ਼ਮਨ ਕੋਲੋ ਬਚਾਇਆ ਸੀ। ਇਹਨਾਂ ਦੀਆਂ ਨਜਰਾਂ ਵਿੱਚ ਅੱਜ ਵੀ ਸਿੱਖ ਸਰਦਾਰਾਂ ਪ੍ਰਤੀ ਉਨੀ ਹੀ ਇੱਜਤ ਹੈ ਜਿੰਨੀ ਦੂਸਰੀ ਵਰਲਡਵਾਰ ਵੇਲੇ ਸੀ। ਇਸੇ ਕਰਕੇ ਬਸ ਦੇ ਵਿੱਚ ਫੌਜੀਆਂ ਨੇ ਤੈਨੂੰ ਆਦਰ ਮਾਣ ਦਿੱਤਾ, ਕਿਸੇ ਚੈੱਕ ਪੋਸਟ ਤੇ ਤੇਰਾ ਆਈ ਕਾਰਡ ਚੈੱਕ ਨਹੀਂ ਹੋਇਆ ਤੇ ਉਸ ਕੁੜੀ ਨੇ ਵੀ ਤੇਰੇ ਉੱਤੇ ਭਰੋਸਾ ਕਰਕੇ ਆਪਣਾ ਸਿਰ ਤੇਰੇ ਮੋਢੇ ਤੇ ਰੱਖ ਕੇ ਆਪਣੇ ਆਪ ਨੂੰ ਮਹਿਫੂਜ ਸਮਝਿਆ। ਇਹ ਹੈ ਅਸਲ ਗੱਲ। ਸਾਡੇ ਸਿੱਖ ਫੌਜੀਆਂ ਨੇ ਗੁਰੂ ਸਾਹਿਬ ਵੱਲੋ ਬਖ਼ਸ਼ੀ ਹੋਈ ਇਸ ਪੱਗ ਦੀ ਇੱਜਤ ਨੂੰ ਦਾਗ ਨਹੀਂ ਸੀ ਲੱਗਣ ਦਿੱਤਾ।"

ਉਸ ਦੀ ਏਹ ਗੱਲ ਸੁਣ ਕੇ ਅਸੀਂ ਸਾਰੇ ਹੀ ਗੰਭੀਰ ਹੋ ਗਏ। ਕਿਥੇ ਤਾਂ ਅਸੀਂ ਇਸ ਘਟਨਾ ਨੂੰ ਰੋਮਾਂਟਿਕ ਤੌਰ ਤੇ ਲੈ ਕੇ ਮਜੇ ਲੈ ਰਹੇ ਸੀ, ਲੇਕਿਨ ਸੱਚਾਈ ਪਤਾ ਲੱਗਣ ਤੇ ਸਾਡਾ ਸਿਰ ਗੁਰੂ ਸਾਹਿਬ ਪ੍ਰਤੀ ਤੇ ਸਿੱਖ ਫੌਜੀਆਂ ਵੱਲੋ ਨਿਭਾਏ ਗਏ ਕਿਰਦਾਰ ਪ੍ਰਤੀ ਸ਼ਰਧਾ ਨਾਲ ਝੁਕ ਗਿਆ। ਉਸ ਦਿਨ ਤੋਂ ਬਾਅਦ ਜਦੋਂ ਵੀ ਮੈ ਸਿਰ ਤੇ ਦਸਤਾਰ ਸਜਾਉਂਦਾ ਸੀ, ਮੈਨੂੰ ਆਪਣੇ ਆਪ ਤੇ ਫਖ਼ਰ ਮਹਿਸੂਸ ਹੋਣ ਲੱਗ ਪਿਆ ਤੇ ਮੇਰੇ ਨਾਲ ਜੋ ਹੋਰ ਮੁੰਡੇ ਸਨ, ਜਿਨ੍ਹਾਂ ਨੇ ਕੇਸ ਵੀ ਕੱਟੇ ਹੋਏ ਸਨ, ਉਹ ਵੀ ਦਸਤਾਰਾਂ ਸਜਾਉਣ ਲੱਗ ਪਏ ਤੇ ਉਹਨਾਂ ਨੇ ਕੇਸ ਵੀ ਰੱਖ ਲਏ। ਮੈਂ ਆਪਣੇ ਗਾਇਕ ਕਲਾਕਾਰਾਂ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਬਹੁਤ ਆਸ਼ਕੀ ਵਾਲੇ ਲੱਚਰ ਗੀਤ ਗਾ ਲਏ ਹੁਣ ਬੱਸ ਕਰੋਂ ਤੇ ਉਠੋ, ਹੁਣ ਗਾਉ ਸਿੱਖੀ ਕਿਰਦਾਰ ਵਾਲੇ ਗੀਤ, ਦਸਤਾਰ ਦੀ ਸ਼ਾਨ ਵਾਲੇ ਗੀਤ, ਧਰਮ ਤੇ ਸਿੱਖੀ ਇਤਿਹਾਸ ਦੇ ਗੀਤ ਤਾਂ ਜੋ ਰਸਾਤਲ ਵੱਲ ਨੂੰ ਤੁਰਿਆ ਸਿੱਖ ਨੌਜਵਾਨ ਵਾਪਿਸ ਆਪਣੇ ਸਿੱਖੀ ਸਰੂਪ ਵੱਲ ਆ ਸਕੇ ਤੇ ਪੰਜਾਬ ਵਿਚੋਂ ਅਲੋਪ ਹੁੰਦੀ ਜਾ ਰਹੀ ਦਸਤਾਰ ਫੇਰ ਨਜ਼ਰੀ ਪੈਣ ਲੱਗ ਜਾਵੇ। ਇਸੀ ਆਸ ਵਿੱਚ ਤੁਹਾਡਾ ਆਪਣਾ........।

—0—

# ਇਤਿਹਾਸ ਲਿਖਦਾ ਲਿਖਦਾ ਖੁਦ ਇਤਿਹਾਸ ਬਣ ਗਿਆ
# ਪ੍ਰਿੰਸੀਪਲ ਸਤਬੀਰ ਸਿੰਘ

*ਸਵਰਨਦੀਪ ਸਿੰਘ ਨੂਰ*
*7589119192*

ਮਹਾਨ ਵਿਦਵਾਨ, ਅਦੁੱਤੀ ਬੁਲਾਰੇ, ਵਿਲੱਖਣ ਇਤਿਹਾਸਕਾਰ, ਗੰਭੀਰ ਚਿੰਤਕ, ਗੁਰਬਾਣੀ ਦੇ ਵਿਆਖਿਆਕਾਰ, ਸੁਘੜ ਪ੍ਰਬੰਧਕ ਅਤੇ ਬਹੁਤ ਹੀ ਮਿੱਠ ਬੋਲੜੀ ਸਖਸ਼ੀਅਤ ਸਨ ਪ੍ਰਿੰ. ਸਤਬੀਰ ਸਿੰਘ।ਸਤਬੀਰ ਸਿੰਘ ੨੦ ਵੀਂ ਸਦੀ ਦੇ ਸਿੱਖ ਇਤਿਹਾਸ ਦੇ ਅਜਿਹੇ ਲਿਖਾਰੀ ਸਨ ਜੋ ਕਿ ਆਮ ਸੰਗਤਾਂ ਦੇ ਨਾਲ ਨਾਲ ਸਮਕਾਲੀ ਵਿਦਵਾਨਾਂ ਤੇ ਗੁਰਬਾਣੀ ਦੇ ਪ੍ਰਚਾਰਕਾਂ ਦੁਆਰਾ ਸਭ ਤੋਂ ਵੱਧ ਛਪੇ, ਸਭ ਤੋਂ ਵੱਧ ਪੜੇ ਗਏ, ਅਤੇ ਸਭ ਤੋਂ ਵੱਧ ਸਤਿਕਾਰੇ ਗਏ। ਆਪ ਦੇ ਭਰਾਤਾ ਸ: ਬਲਵਿੰਦਰ ਸਿੰਘ ਜੀ ਦਾ ਕਹਿਣਾ ਹੈ ਕਿ 'ਸਤਬੀਰ ਸਿੰਘ ਇਤਿਹਾਸ ਲਿਖਦਾ ਲਿਖਦਾ ਖੁਦ ਇਤਿਹਾਸ ਬਣ ਗਿਆ।' ਉਹਨਾਂ ਦੀ ਲਿਖਤ ਦੀ ਵਿਲੱਖਣਤਾ ਇਹ ਹੈ ਕਿ ਉਹਨਾਂ ਨੇ ਸਿੱਖ ਇਤਿਹਾਸ ਨੂੰ ਡੂੰਘਾਈ ਨਾਲ ਵਾਚ ਕੇ ਸਭ ਤਰਾਂ ਦੇ ਰਲਾ ਤੋਂ ਵੱਖ ਕੀਤਾ।ਸਿੱਖ ਕਲਾਸਿਕਸ ਵਿੱਚ ਪਏ ਭੁਲੇਖਿਆਂ ਨੂੰ ਦੂਰ ਕੀਤਾ।ਇਤਿਹਾਸ ਦੀਆਂ ਪੈੜਾਂ ਨੂੰ ਵਿਗਿਆਨ ਦੀ ਰੌਸ਼ਨੀ ਵਿੱਚ ਪਾਠਕਾਂ ਸਾਹਮਣੇ ਪੇਸ਼ ਕੀਤਾ।

ਜਨਮ, ਪਰਿਵਾਰ ਅਤੇ ਵਿੱਦਿਆ-ਪ੍ਰਿੰ. ਸਤਬੀਰ ਸਿੰਘ ਦਾ ਜਨਮ ੧ ਮਾਰਚ,੧੯੩੨ ਨੂੰ ਪਾਕਿਸਤਾਨ ਵਿੱਚ ਜ਼ਿਹਲਮ ਦਰਿਆ ਦੇ ਕੰਢੇ ਵਸੇ ਛੋਟੇ ਜਿਹੇ ਸ਼ਹਿਰ ਜ਼ਿਹਲਮ ਵਿੱਚ ਪਿਤਾ ਸ: ਹਰਨਾਮ ਸਿੰਘ ਜੀ ਦੇ ਘਰ ਮਾਤਾ ਰਣਜੀਤ ਕੌਰ ਜੀ ਦੀ ਕੁੱਖੋਂ ਹੋਇਆ।ਆਪ ਦੇ ਪਿਤਾ ਜੀ ਲੱਕੜੀ ਦੇ ਬਹੁਤ ਵੱਡੇ ਵਪਾਰੀ ਸਨ।ਆਪ ਨੂੰ ਗੁਰਮਤਿ ਦੀ ਗੁੜ੍ਹਤੀ ਵਿਰਸੇ ਵਿੱਚੋਂ ਮਿਲੀ ਸੀ।ਪੰਜਵੀਂ ਜਮਾਤ ਵਿੱਚ ਪੁੱਜਣ ਤੱਕ ਆਪ ਜੀ ਦੀ ਮਾਤਾ ਜੀ ਨੇ ਆਪ ਨੂੰ ਗੁਰਬਾਣੀ ਦੀਆਂ ਪੰਜੇ ਬਾਣੀਆਂ ਕੰਠ ਕਰਾ ਦਿੱਤੀਆਂ ਸਨ।ਅੱਠਵੀਂ ਜਮਾਤ ਤੱਕ ਪੜਦਿਆਂ ਆਪ ਜੀ ਨੇ ਬਹੁਤ ਵਧੀਆ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ ਸੀ।ਸਤਬੀਰ ਸਿੰਘ ਦੀ ਚੜ੍ਹਦੀ ਜਵਾਨੀ ਦੇ ਦਿਨਾਂ ਵਿੱਚ ਲਾਹੌਰ ਸ਼ਹਿਰ ਵਿੱਚ ਨਾਸਤਿਕਤਾ ਦੇ ਵਿਰੁੱਧ ਇੱਕ ਲਹਿਰ ਉੱਠੀ।ਪੱਛਮੀ ਪੜਾਈ, ਅਤੇ ਕੁਝ ਹੋਰ ਤਾਕਤਾਂ ਜੋ ਨੈਤਿਕਤਾ ਨੂੰ ਢਾਹ ਲਾ ਰਹੀਆਂ ਸਨ ਉਸ ਦਾ ਜਵਾਬ ਦੇਣ ਲਈ ਸਿੱਖ ਨੌਜਵਾਨਾਂ ਨੇ 'ਆਲ ਇੰਡਿਆ ਸਿੱਖ ਸਟੂਡੈਂਟ ਫੈਡਰੇਸ਼ਨ' ਦੇ ਨਾਂ ਤੇ ਇੱਕ ਜੰਥੇਬੰਦੀ ਬਣਾ ਕੇ ਜਥੇਬੰਦ ਹੋਏ।ਸਤਬੀਰ ਸਿੰਘ ਆਪਣੇ ਇਲਾਕੇ ਵਿੱਚੋਂ ਇਸ ਜਥੇਬੰਦੀ ਦਾ ਸਰਗਰਮ ਆਗੂ ਬਣਿਆਂ।੧੯੪੭ ਵਿੱਚ ਦੇਸ਼ ਦੇ ਬਟਵਾਰੇ ਸਮੇਂ ਆਪ ਜੀ ਦੇ ਪਰਿਵਾਰ ਨੂੰ ਵੀ ਉਜਾੜੇ ਦਾ ਸਾਹਮਣਾ ਕਰਨਾ ਪਿਆ।ਆਪ ਦੇ ਪੁਰਖੇ ਜਿਹਲਮ ਤੋਂ ਅਫਗਾਨਿਸਤਾਨ ਤੱਕ ਫੈਲਿਆ ਆਪਣਾ ਵਿਸ਼ਾਲ ਕਾਰੋਬਾਰ ਛੱਡ-ਛਡਾ ਕੇ ਅੰਮ੍ਰਿਤਸਰ ਆ ਗਏ।ਇਸ ਭਿਆਨਕ ਸਮੇਂ ਪਰ ਆਪ ਦੇ ਪਿਤਾ ਜੀ ਆਪਣੇ ਕੀਮਤੀ ਸਮਾਨ ਦੀ ਬਜਾਏ ਉਧਰੋਂ 'ਗੁਰੂ ਗ੍ਰੰਥ ਸਾਹਿਬ' ਦੀਆਂ ਬਹੁਤ ਸਾਰੀਆਂ ਪਵਿੱਤਰ ਬੀੜਾਂ ਇੱਕ ਟਰੱਕ ਵਿੱਚ ਨਾਲ ਲੈ ਕੇ ਆਏ।ਇਧਰ ਆ ਕੇ ਆਪ ਨੇ ਖਾਲਸਾ ਕਾਲਜ ਅੰਮ੍ਰਿਤਸਰ ਦਾਖਲਾ ਲੈ ਲਿਆ।ਸਤਬੀਰ ਸਿੰਘ ਵਿਦਿਆਰਥੀਆਂ ਵਿੱਚ ਬਹੁਤ ਹਰਮਨ ਪਿਆਰੇ ਸਨ।ਖਾਲਸਾ ਕਾਲਜ ਵਿੱਚ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਵੱਖ ਵੱਖ ਅਹੁਦਿਆਂ ਉੱਤੇ ਰਹਿੰਦੇ ਹੋਏ ਬੀ.ਏ. ਪਾਸ ਕਰ ਗਏ।

ਫੈਡਰੇਸ਼ਨ ਦੀਆਂ ਸਰਗਰਮੀਆਂ ਵਿੱਚ ਭਾਗ ਲੈਣ ਦੇ ਨਾਲ ਨਾਲ ਪੰਥਕ ਮਸਲਿਆਂ ਤੇ ਅਨੇਕਾਂ ਲੇਖ ਤੇ ਐਡੀਟੋਰੀਅਲ ਲਿਖ ਕੇ ਅਖ਼ਬਾਰਾਂ ਤੇ ਹਫਤਾਵਾਰੀ ਪਰਚਿਆਂ ਨੂੰ ਭੇਜਦੇ ਰਹੇ।ਅਕਾਲੀ ਲਹਿਰ ਵਿੱਚ ਹਿੱਸਾ ਲੈਣ ਕਾਰਨ ਆਪ ਦੇ ਵਾਰੰਟ ਨਿਕਲੇ ਤਾਂ ਪੰਜਾਬ ਦੇ ਕਾਲਜਾਂ

ਵਿੱਚ ਆਪ ਦਾ ਦਾਖਲਾ ਬੰਦ ਹੋ ਗਿਆ।ਆਪ ਦੀਆਂ ਸਰਗਰਮੀਆਂ ਸਰਕਾਰ ਦੀਆਂ ਅੱਖਾਂ ਵਿੱਚ ਰੜਕਣ ਲੱਗੀਆਂ। ਆਪ ਨੇ ਆਪਣਾ ਐਮ. ਏ. ਦਾ ਇਮਤਿਹਾਨ ਡੀ.ਏ.ਵੀ. ਕਾਲਜ ਕਾਨਪੁਰ ਜਾ ਕੇ ਪਾਸ ਕੀਤਾ।੧੯੫੩ ਵਿੱਚ ਐਮ.ਏ. ਫਸਟ ਡਵੀਜ਼ਨ ਵਿੱਚ ਪਾਸ ਕਰਨ ਤੋਂ ਬਾਅਦ ਆਪ ਲਾਇਲਪੁਰ ਖ਼ਾਲਸਾ ਕਾਲਜ ਜਲੰਧਰ ਵਿਖੇ ਇਤਿਹਾਸ ਦੇ ਲੈਕਚਰਾਰ ਲੱਗ ਗਏ।ਗ੍ਰਹਿਸਤ ਦੇ ਮਾਰਗ ਤੇ ਬੀਬੀ ਜਸਪਾਲ ਕੌਰ ਜੀ ਆਪ ਦੇ ਹਮਸਫ਼ਰ ਬਣੇ ਅਤੇ ਆਪ ਦੇ ਘਰ ਤਿੰਨ ਬੇਟੀਆਂ ਸੁੰਦਰਜੀਤ ਕੌਰ, ਸਿਮਰਨ ਕੌਰ, ਹਰਿਕੀਰਤ ਕੌਰ ਅਤੇ ਇੱਕ ਬੇਟੇ ਅਜੈਬੀਰ ਸਿੰਘ ਨੇ ਜਨਮ ਲਿਆ

ਕੌਮ ਪ੍ਰਤੀ ਪਿਆਰ- ਇੱਕ ਜ਼ਿੰਮੇਵਾਰ ਨਾਗਰਿਕ ਦੀ ਤਰਾਂ ਆਪ ਜੀ ਦੇਸ਼ ਦੀ ਰਾਜਨੀਤੀ ਅਤੇ ਖਾਸ ਕਰਕੇ ਸਿੱਖ ਰਾਜਨੀਤੀ ਵਿੱਚ ਹਿੱਸਾ ਲੈਣ ਲੱਗੇ।ਸਾਰੀਆਂ ਸਮਾਜਿਕ, ਭਾਈਚਾਰਕ ਤੇ ਰਾਜਨੀਤਕ ਹਾਲਤਾਂ ਨੂੰ ਡੂੰਘਾਈ ਨਾਲ ਵਾਚਦੇ ਅਤੇ ਆਪਣੇ ਵਿਚਾਰ ਦਿੰਦੇ।ਸਤਬੀਰ ਸਿੰਘ ਜੀ ਦੇ ਪੰਥਕ ਪਿਆਰ, ਬੋਲਾਂ ਵਿੱਚਲੀ ਦ੍ਰਿੜਤਾ, ਪ੍ਰੋੜ ਸੋਚਣੀ ਅਤੇ ਕਲਮ ਵਿਚਲੀ ਤਾਕਤ ਨੂੰ ਦੇਖ ਕੇ ਮਾਸਟਰ ਤਾਰਾ ਸਿੰਘ ਜੀ ਨੇ ਆਪ ਨੂੰ ਯੂ.ਪੀ. ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਨਾਮਜ਼ਦ ਕਰਵਾ ਦਿੱਤਾ।ਉਸ ਵੇਲੇ ਆਪ ਜੀ ਉਮਰ ਕੇਵਲ ੨੩ ਸਾਲ ਦੀ ਸੀ।ਇਸ ਨਿਯੁਕਤੀ ਕਾਰਨ ਧਰਮ ਦੇ ਖੇਤਰ ਵਿੱਚ ਆਪ ਦਾ ਕਾਰਜ ਖੇਤਰ ਹੋਰ ਵਿਸ਼ਾਲ ਹੋ ਗਿਆ।ਹੋਰ ਅਨੇਕਾਂ ਧਾਰਮਿਕ ਸਭਾ ਸੁਸਾਇਟੀਆਂ ਨੇ ਧਰਮ ਅਤੇ ਸਮਾਜ ਸੇਵਾ ਦੇ ਖੇਤਰ ਵਿੱਚ ਆਪ ਦੀ ਅਗਵਾਈ ਲੈਣੀ ਸ਼ੁਰੂ ਕਰ ਦਿੱਤੀ।

ਲਾਇਲਪੁਰ ਖ਼ਾਲਸਾ ਕਾਲਜ ਵਿੱਚ ਪੜ੍ਹਾਉਂਦਿਆਂ ਇੱਕ ਐਕਸੀਡੈਂਟ ਵਿੱਚ ਰੀੜ ਦੀ ਹੱਡੀ ਤੇ ਚੋਟ ਲੱਗਣ ਕਾਰਨ ਇੱਕ ਸਾਲ ਲਈ ਮੰਜੇ ਤੇ ਪੈ ਗਏ।ਪਰ ਇਸ ਸਮੇਂ ਦੌਰਾਨ ਆਪ ਨੇ ਗੁਰਬਾਣੀ ਅਤੇ ਸਿੱਖ ਇਤਿਹਾਸ ਦਾ ਹੋਰ ਗਹਿਰਈ ਨਾਲ ਅਧਿਐਨ ਕੀਤਾ।ਮਾਸਟਰ ਤਾਰਾ ਸਿੰਘ ਜੀ ਇਸ ਸਮੇਂ ਆਪ ਨੂੰ ਘਰ ਮਿਲਣ ਆਏ ਅਤੇ ਪੂਰੇ ਸੱਤ ਦਿਨ ਆਪ ਜੀ ਕੋਲ ਹੀ ਰਹੇ। ਇਸ ਤੋਂ ਬਾਅਦ ਸ: ਸਰੂਪ ਸਿੰਘ ਜੀ ਆਪ ਜੀ ਨੂੰ ਆਪਣੇ ਨਾਲ ਅੰਮ੍ਰਿਤਸਰ ਵਿਖੇ ਆਪਣੇ ਨਾਲ ਲੈ ਗਏ।

ਪੰਜਾਬੀ ਸੂਬਾ ਮੋਰਚਾ ਵਿੱਚ ਸ਼ਮੂਲੀਅਤ- ਇਸ ਹਾਦਸੇ ਤੋਂ ਆਪ ਜੀ ਸਿਹਤਯਾਬ ਹੋਏ ਤਾਂ ਛੇਤੀ ਹੀ 'ਪੰਜਾਬੀ ਸੂਬਾ ਮੋਰਚਾ' ਲੱਗ ਗਿਆ।ਆਪ ਨੇ ਉਸ ਸਮੇਂ ਆਪਣੀ ਰਿਹਾਇਸ਼ ਸਿੱਖ ਅਜਾਇਬ ਘਰ ਦੀ ਦੇ ਇੱਕ ਕਮਰੇ ਵਿੱਚ ਰੱਖੀ ਹੋਈ ਸੀ ਅਤੇ ਪੰਜਾਬੀ ਸੂਬੇ ਮੋਰਚੇ ਦੇ ਪੂਰੇ ਰੂਹੇ ਰਵਾਂ ਦੇ ਤੌਰ ਤੇ ਵਿਚਰ ਰਹੇ ਸਨ।ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਲੱਗੇ ਮੋਰਚੇ ਸਮੇਂ ਆਪ ਹਰ ਰੋਜ਼ ਇੱਕ ਲੈਕਚਰ ਮੰਜੀ ਸਾਹਿਬ ਕਰਦੇ ਰਹੇ।ਆਪ ਦਾ ਭਾਸ਼ਣ ਸੁਣ ਕੇ ਸੰਗਤਾਂ ਵਿੱਚ ਇੱਕ ਨਵਾਂ ਜੋਸ਼ ਭਰ ਜਾਂਦਾ।ਅਮਰੀਕਨ ਰਸਾਲੇ 'ਟਾਈਮਜ਼' ਨੇ ਉਸ ਵੇਲੇ ਇੱਕ ਰਿਪੋਰਟ ਛਾਪੀ ਸੀ 'ਇੱਕ ੨੮ ਸਾਲ ਦਾ ਅਣਵਿਆਹਿਆ ਨੌਜਵਾਨ ਸਤਬੀਰ ਸਿੰਘ ਇਸ ਸਾਰੇ ਮੋਰਚੇ ਦਾ ਸੰਚਾਲਨ ਕਰ ਰਿਹਾ ਹੈ।ਉਸਦੇ ਕਮਰੇ ਵਿੱਚ ਕੁਝ ਕਿਤਾਬਾਂ ਤੋਂ ਇਲਾਵਾ ਇੱਕ ਮੰਜਾ ਤੇ ਇੱਕ ਟੁੱਟੀ ਹੋਈ ਕੁਰਸੀ ਤੋਂ ਬਿਨਾਂ ਹੋਰ ਕੁਝ ਨਹੀਂ।ਇਸ ਨੌਜਵਾਨ ਦੀ ਸੋਚ ਤੇ ਪਹੁੰਚ ਸਿਆਣਪ ਭਰੀ ਹੈ ਅਤੇ ਉਸਦਾ ਦ੍ਰਿਸ਼ਟੀਕੋਣ ਬਹੁਤ ਸਪੱਸ਼ਟ ਹੈ।'

ਸਤਬੀਰ ਸਿੰਘ ਇੱਕ ਮੁਹਾਵਰੇ ਵਾਂਗੂੰ ਘਰ ਘਰ ਜਾਣਿਆਂ ਜਾਣ ਲੱਗਿਆ।ਆਪਣੇ ਭਾਸ਼ਣਾਂ ਵਿੱਚ ਆਪ ਪੰਜਾਬ ਅਤੇ ਪੰਜਾਬ ਤੋਂ ਬਾਹਰ ਮੋਰਚੇ ਦੇ ਉਤਸ਼ਾਹ ਬਾਰੇ ਸੰਗਤਾਂ ਨੂੰ ਦੱਸਦੇ। ਨਿੱਤ ਦਿਨ ਹੋ ਰਹੀਆਂ ਗ੍ਰਿਫਤਾਰੀਆਂ ਦਾ ਵਿਸਥਾਰ ਪੂਰਵਕ ਹਾਲ ਦੱਸਦੇ।ਕਿਥੇ ਕਿਥੇ ਮੁਜਾਹਰੇ ਹੋਏ, ਕਿੱਥੇ ਲਾਠੀਚਾਰਜ ਹੋਇਆ, ਕਿੱਥੇ ਅੱਥਰੂ ਗੈਸ ਦਾ ਇਸਤੇਮਾਲ ਕੀਤਾ ਗਿਆ।ਇਹ ਸਾਰੀਆਂ ਘਟਨਾਵਾਂ ਇੱਕ ਬੁਲਿਟਨ ਵਾਂਗ ਪੇਸ਼ ਕਰਦੇ।ਇਸ ਸਮੇਂ ਤੱਕ ਆਪ ਆਪਣੀ ਕਿਤਾਬ 'ਸਾਡਾ ਇਤਿਹਾਸ ਦਾ ਪਹਿਲਾ ਭਾਗ ਪੂਰਾ ਕਰ ਚੁੱਕੇ ਸਨ।

ਕਾਲਜ ਤੋਂ ਬਰਖਾਸਤਗੀ- ਇਸ ਮੋਰਚੇ ਵਿੱਚ ਭਾਗ ਲੈਣ ਕਾਰਨ ਸਰਕਾਰ ਵੱਲੋਂ ਆਪ ਨੂੰ ਜੁਲਾਈ ੧੯੫੫ ਵਿੱਚ ਗ੍ਰਿਫਤਾਰ ਕਰ ਲਿਆ ਗਿਆ।ਜੇਲ-ਬੰਦੀ ਸਮੇਂ ਵੀ ਆਪ ਨੇ ਆਪਣਾ ਪੂਰਾ ਸਮਾਂ ਉਪਲਭਧ ਪੁਸਤਕਾਂ ਦੇ ਅਧਿਐਨ ਵਿੱਚ ਹੀ ਬਤੀਤ ਕੀਤਾ। ਆਪ ਜੀ ਜੇਲ ਵਿੱਚੋ ਜ਼ਮਾਨਤ ਤੇ ਰਿਹਾ ਹੋਏ ਤਾਂ ਉਸ ਵੇਲੇ ਦੇ ਮੁੱਖ ਮੰਤਰੀ ਨੇ ਲਾਇਲਪੁਰ ਖ਼ਾਲਸਾ ਕਾਲਜ ਦੇ ਪ੍ਰਿੰਸੀਪਲ ਨੂੰ ਲਿਖਿਆ ਕਿ ਸਤਬੀਰ

ਸਿੰਘ ਤੋਂ ਉਸ ਦੇ ਹੁਣ ਤੱਕ ਕੀਤੇ ਕੰਮਾਂ ਬਾਰੇ ਮਾਫ਼ੀ ਮੰਗਵਾਈ ਜਾਏ ਜਾਂ ਉਸ ਨੂੰ ਕਾਲਜ ਤੋਂ ਕੱਢ ਦਿੱਤਾ ਜਾਏ।ਕਾਲਜ ਪ੍ਰਬੰਧਕਾਂ ਵੱਲੋਂ ਸਤਬੀਰ ਸਿੰਘ ਤੇ ਬਹੁਤ ਦਬਾ ਪਾਇਆ ਗਿਆ ਕਿ ਉਹ ਮਾਫ਼ੀਨਾਮੇ ਵਿੱਚ ਏਨੀ ਹੀ ਗੱਲ ਲਿਖ ਦੇਵੇ ਕਿ,"ਮਾਈ ਐਕਸ਼ਨ ਵਿਲ ਬੀ ਥਾਟਫੁੱਲ ਇਨ ਫਿਊਚਰ"।ਸਤਬੀਰ ਸਿੰਘ ਨੇ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਮੇਰੇ ਹੁਣ ਤੱਕ ਚੁੱਕੇ ਕਦਮ ਬੇਹੋਸ਼ੀ ਵਿੱਚ ਨਹੀਂ ਸਨ। ।ਕਾਲਜ ਪ੍ਰਬੰਧਕਾਂ ਨੇ ਇੱਕ ਛੋਟੀ ਜਿਹੀ ਪਰਚੀ ਤੇ ਇਹ ਲਿਖ ਕੇ ਕਿ "ਯੋਅਰ ਸਰਵਿਸਜ਼ ਆਰ ਨੀਡਡ ਨੋ ਮੋਰ" ਆਪ ਜੀ ਨੂੰ ਕਾਲਜ ਦੀ ਨੌਕਰੀ ਤੋਂ ਬਰਖਾਸਤ ਕਰ ਦਿੱਤਾ।ਇਸ ਸਮੇਂ ਦੌਰਾਨ ਆਪ ਜੀ ਨੇ ਸੰਪੂਰਨ ਸਿੱਖ ਇਤਿਹਾਸ ਨੂੰ 'ਸਾਡਾ ਇਤਿਹਾਸ' ਨਾਂ ਦੀ ਕਿਤਾਬ ਲਿਖ ਕੇ ਦੋ ਭਾਗਾਂ ਵਿੱਚ ੧੦ ਸਤੰਬਰ,੧੯੫੭ ਨੂੰ ਪ੍ਰਕਾਸ਼ਿਤ ਕਰਵਾਇਆ।ਇਸ ਪੁਸਤਕ ਨੂੰ ਕਈ ਅਦਾਰਿਆਂ ਅਤੇ ਸੰਸਥਾਵਾਂ ਵੱਲੋਂ ਸਨਮਾਨਿਤ ਕੀਤਾ ਗਿਆ।ਆਪ ਆਪਣੇ ਪਿਤਾ ਜੀ ਅਤੇ ਭਰਾਵਾਂ ਕੋਲ ਕਾਨਪੁਰ ਜਾ ਕੇ ਫਿਰ ਤੋਂ ਲੱਕੜੀ ਦਾ ਵਪਾਰ ਕਰਨਾ ਸ਼ੁਰੂ ਕਰ ਦਿੱਤਾ।ਇੱਕ ਸੁਘੜ ਅਧਿਆਪਕ, ਲੇਖਕ, ਅਤੇ ਬੁਲਾਰੇ ਹੋਣ ਦੇ ਨਾਲ ਨਾਲ ਆਪ ਨੂੰ ਵਣਜ-ਵਪਾਰ ਦੀ ਵੀ ਪੂਰੀ ਸੂਝ ਸੀ।੧੯੬੩ ਤੋਂ ੧੯੬੭ ਤੱਕ ਆਪ ਲੱਕੜ ਦਾ ਵਪਾਰ ਕਰਦੇ ਰਹੇ।ਇਸ ਸਮੇਂ ਪ੍ਰੋ ਸਾਹਿਬ ਸਿੰਘ ਨੇ ਆਪ ਜੀ ਨੂੰ ਪੱਤਰ ਲਿਖਿਆ ਕਿ ਤੁਸੀਂ ਵਪਾਰ ਕਰਨ ਲਈ ਨਹੀਂ ਬਣੇਂ। ਆਪ ਦੀ ਜਰੂਰਤ ਕੌਮ ਨੂੰ ਸਿੱਖ ਇਤਿਹਾਸ ਲੇਖਣ ਅਤੇ ਅਕਾਦਮਿਕ ਸਰਗਰਮੀਆਂ ਲਈ ਹੈ।ਇਹ ਵਪਾਰ ਤੁਹਾਡੀ ਗਰਮਤਿ ਦੀ ਖੋਜ ਵਿੱਚ ਵਿਘਨਕਾਰੀ ਹੈ।

**ਅਧਿਆਪਨ ਕਾਰਜ-** ਪ੍ਰੋ ਸਾਹਿਬ ਸਿੰਘ ਜੀ ਦੀ ਬੇਨਤੀ ਨੂੰ ਮੰਨ ਕੇ ਆਪ ਜੀ ੪ ਜੂਨ ੧੯੬੭ ਵਿੱਚ ਪਟਿਆਲਾ ਆ ਕੇ ਗੁਰਮਤਿ ਇੰਸਟੀਚਿਊਟ ਆਫ਼ ਰਿਲੀਜੀਅਸ ਸਟੱਡੀਜ਼ ਦੇ ਡਾਇਰੈਕਟਰ ਬਣੇਂ ਇਸ ਇੰਸਟੀਚਿਊਟ ਦੀ ਸਥਾਪਤੀ ਸਮੇਂ ਪੰਜਾਬ ਦੀ ਨੌਜਵਾਨ ਪੀੜੀ ਨੂੰ ਗੁਰਮਤਿ ਨਾਲ ਜੋੜਨ ਲਈ ਉਹਨਾ ਦੇ ਦਿਮਾਗ ਅੰਦਰ ਬਹੁਤ ਸਾਰੀਆਂ ਯੋਜਨਾਵਾਂ ਸਨ।ਉਹ ਪੰਜਾਬ ਦੇ ਇੱਕ ਇੱਕ ਪਿੰਡ ਨੂੰ ਗੋਦ ਲੈ ਕੇ ਗਰਮਤਿ ਦਾ ਨਿੱਖਰ ਪ੍ਰਚਾਰ ਕਰਨਾਂ ਚਹੁੰਦੇ ਸਨ।ਪਰ ਸਿਆਸਤ ਦੀਆਂ ਕੋਝੀਆਂ ਚਾਲਾਂ ਨੇ ਉਹਨਾਂ ਦੀਆਂ ਯੋਜਨਾਵਾਂ ਸਿਰੇ ਨਾ ਚੜਨ ਦਿੱਤੀਆਂ।ਜਲਦੀ ਹੀ ਉਹਨਾਂ ਨੇ ਅਸਤੀਫ਼ਾ ਦੇ ਦਿੱਤਾ।ਉਹ ਹਮੇਸ਼ਾ ਆਖਦੇ ਸਨ,"ਮੈਂ ਆਪਣੀ ਬੁਸ਼ਰਟ ਨੂੰ ਦੋ ਜੇਬਾਂ ਲਗਵਾਉਂਦਾ ਹਾਂ।ਇੱਕ ਵਿੱਚ ਐਪੁਆਇੰਟਮੈਂਟ ਲੈਟਰ ਰੱਖਦਾ ਹਾਂ ਅਤੇ ਦੂਜੀ ਵਿੱਚ ਅਸਤੀਫ਼ਾ"।ਇਸ ਤੋਂ ਬਾਅਦ ਆਪ ਨੂੰ ਯੁਮਨਾ ਨਗਰ ਤੋਂ ਖਾਲਸਾ ਕਾਲਜ ਸਥਾਪਿਤ ਕਰਨ ਦਾ ਸੱਦਾ ਗਿਆ।ਇਸ ਕਾਲਜ ਨੂੰ ਸਥਾਪਿਤ ਕਰਨ ਵਿੱਚ ਸੰਤ ਨਿਸ਼ਚਲ ਸਿੰਘ ਜੀ ਦਾ ਬਹੁਤ ਯੋਗਦਾਨ ਸੀ।ਆਪ ਦੀ ਵਿਦਵਤਾ ਅਤੇ ਪ੍ਰਬੰਧਕੀ ਯੋਗਤਾ ਦੇ ਅਧਾਰ ਤੇ ਇਹ ਕਾਲਜ ਜਲਦੀ ਹੀ ਹਰਿਆਣੇ ਦੇ ਮੋਹਰੀ ਕਾਲਜਾਂ ਵਿੱਚ ਗਿਣਿਆਂ ਜਾਣ ਲੱਗਾ।

ਇਸ ਤਰਾਂ ਤੇਰਾਂ ਸਾਲ ਵੱਖ ਵੱਖ ਕਾਲਜਾਂ ਅਤੇ ਕਈ ਹੋਰ ਵਿਦਿਅਕ ਅਦਾਰਿਆਂ ਵਿੱਚ ਸੇਵਾ ਕਰਨ ਉਪਰੰਤ ਆਪ ਇਸ ਨਤੀਜੇ ਤੇ ਪਹੁੰਚੇ ਕਿ ਕੋਈ ਵੀ ਨੌਕਰੀ ਕਰਨਾਂ ਆਪ ਦੇ ਸੁਭਾਅ ਨਾਲ ਮੇਲ ਨਹੀਂ ਖਾਂਦਾ।ਆਪ ਨੇ ਮਨ ਬਣਾਇਆ ਕਿ ਅੱਗੇ ਤੋਂ ਕੋਈ ਨੌਕਰੀ ਨਹੀਂ ਕਰਨੀ।

**ਸਫ਼ਲ ਬੁਲਾਰੇ-** ਸਤਬੀਰ ਸਿੰਘ ਬਹੁਤ ਵਧੀਆ ਬੁਲਾਰੇ ਵੀ ਸਨ।ਸਤਬੀਰ ਸਿੰਘ ਦੇ ਵਿਚਾਰ ਸੁਣਨ ਲਈ ਉਹਨਾਂ ਨੂੰ ਹਰ ਵੇਲੇ ਭਾਰਤ ਦੇ ਵੱਖ ਵੱਖ ਸ਼ਹਿਰਾਂ ਅਤੇ ਵਿਦੇਸ਼ਾਂ ਤੋਂ ਵੀ ਸੱਦੇ ਆਉਂਦੇ ਰਹਿੰਦੇ।ਸੰਗਤਾਂ ਉਹਨਾਂ ਦੇ ਵਿਚਾਰ ਸੁਣਨ ਲਈ ਹੜ੍ਹ ਵਾਂਗ ਉਮੜਦੀਆਂ ਗੁਰਪੁਰਬਾਂ ਲਈ ਤਾਂ ਆਪ ਦਾ ਸਮਾਂ ਤਿੰਨ ਤਿੰਨ ਸਾਲ ਅਗਾਊ ਬੁੱਕ ਹੁੰਦਾ।ਅਕਾਲੀ ਕਾਨਫਰੰਸਾਂ ਤੇ ਇਕੱਤਰਤਾਵਾਂ ਲਈ ਛਪਦੇ ਇਸ਼ਤਿਹਾਰਾਂ ਵਿੱਚ ਆਪ ਦਾ ਨਾਮ ਹਮੇਸ਼ਾ ਪਹਿਲੇ ਜਾਂ ਮਾਸਟਰ ਤਾਰਾ ਸਿੰਘ ਤੋਂ ਬਾਅਦ ਦੂਜੇ ਨੰਬਰ ਤੇ ਛਪਦਾ ਸੀ।ਸ਼ੋ: ਗੁ: ਪ੍ਰੰ: ਕਮੇਟੀ ਦੇ ਆਪ ਲਗਾਤਾਰ ਤਿੰਨ ਦਹਾਕਿਆਂ ਤੋਂ ਵੱਧ ਸਮੇਂ ਲਈ ਮੈਂਬਰ ਰਹੇ।ਆਪ ਧਰਮ ਪ੍ਰਚਾਰ ਕਮੇਟੀ ਦੇ ਵੀ ਕਈ ਦਹਾਕੇ ਰਹੇ।ਜਲੰਧਰ ਦੇ ਗੁਰਦੁਆਰਾ ਮਾਡਲ ਟਾਊਨ ਵਿੱਚ ਆਪ ਨੇ ਹਰ ਸ਼ੁੱਕਰਵਾਰ ਲਗਾਤਾਰ ਅੱਠ ਸਾਲ ਬਿਨਾਂ ਨਾਗਾ ਪਾਏ ਗੁਰਮਤ ਲੈਕਚਰ ਦੀ ਸੇਵਾ ਨਿਭਾਈ।ਮੋਰਚੇ ਦੀ ਕਾਮਯਾਬੀ ਤੋਂ ਬਾਅਦ ਆਪ ਨੇ ਗੁਰਦੁਆਰਾ ਚੋਣਾਂ ਵਿੱਚ ਜਲੰਧਰ ਤੋਂ ਇਲੈਕਸ਼ਨ ਵੀ ਲੜੀ ਅਤੇ ਭਾਰੀ ਬਹੁਮਤ ਨਾਲ ਜਿੱਤ ਪ੍ਰਾਪਤ ਕੀਤੀ।

*ਬਾਕੀ ਅਗਲੇ ਅੰਕ 'ਚ*

—0—

# ਅੱਜ ਵੀ ਕੱਲੀ ਔਰਤ ਨੂੰ ਤੱਕ ਕੇ, ਖਾਣ ਨੂੰ ਪੈਂਦਾ ਹੈ ਆਦਮੀ

*ਡਾ. ਕੁਲਵੰਤ ਕੌਰ*
*98156-20515*

ਤਿੰਨ ਕੁ ਹਫ਼ਤਿਆਂ ਦੀ ਆਪਣੀ ਅਮਰੀਕਨ-ਫੇਰੀ ਉਪਰੰਤ ਜਦੋਂ ਅੱਧ ਅਪ੍ਰੈਲ ਵਿੱਚ ਮੈਂ ਪਟਿਆਲੇ ਪਹੁੰਚੀ ਤਾਂ ਮੀਡੀਏ ਵਿਚ ਦੋ ਮਸਲੇ ਬੇਹੱਦ ਭਖੇ ਪਏ ਸਨ-ਪਹਿਲਾਂ 'ਨਾਨਕ ਸ਼ਾਹ ਫ਼ਕੀਰ' ਫ਼ਿਲਮ ਦਾ ਅਤੇ ਦੂਜਾ ਕਠੂਆ ਅਤੇ ਉਨਾਵ ਵਿਖੇ ਵਾਪਰੇ ਹੌਲਨਾਕ, ਸ਼ੌਫ਼ਨਾਕ, ਸਨਸਨੀਖੇਜ਼, ਤ੍ਰਾਹੁਣੇ ਅਤੇ ਸੁੰਨ ਕਰ ਦੇਣ ਵਾਲੇ ਬਲਾਤਕਾਰ ਕਾਂਡਾਂ ਦਾ। ਫ਼ਿਲਮ ਦੀ ਗੱਲ ਵੀ ਮੈਂ ਕਦੇ ਜ਼ਰੂਰ ਕਰਾਂਗੀ ਪਰੰਤੂ ਹਥਲੇ ਲੇਖ ਵਿਚ ਤਾਂ ਇਨ੍ਹਾਂ ਅਮਾਨਵੀ ਤੇ ਦਰਦਨਾਕ ਕਾਂਡਾਂ ਦੀ ਚਰਚਾ ਹੀ ਕਰ ਰਹੀ ਹਾਂ ਜਿਨ੍ਹਾਂ ਨੇ 2012 ਤੋਂ ਬਾਅਦ (ਜਦੋਂ ਦਿੱਲੀ ਵਿਖੇ ਨਿਰਭੈਆ ਕਾਂਡ ਘਟਿਆ ਸੀ) ਇਕ ਵਾਰ ਫਿਰ ਗਲੀ ਕੂਚੇ ਤੋਂ ਲੈ ਕੇ ਯੂਨੀਵਰਸਿਟੀਆਂ ਤੱਕ ਸਭ ਦੇ ਹੱਥਾਂ ਵਿਚ ਮੋਮਬੱਤੀਆਂ ਥਮ੍ਹਾ ਦਿੱਤੀਆਂ। ਕਈਆਂ ਨੂੰ ਤਾਂ ਨੇਤਾਗਿਰੀ ਚਮਕਾਉਣ ਦਾ ਸੁਨਹਿਰੀ ਮੌਕਾ ਵੀ ਹੱਥ ਲੱਗ ਗਿਆ ਤੇ ਕਈ ਹੋਰਨਾਂ ਨੂੰ ਹੋਛੀ ਸਿਆਸਤ ਕਰਨ ਦਾ। ਗੱਲ ਇੱਥੋਂ ਤੱਕ ਅੱਪੜ ਗਈ ਕਿ ਕਠੂਆ ਦੀ ਬੱਕਰਵਾਲ ਕਬੀਲੇ (ਵਣਜਾਰਿਆਂ) ਦੀ ਧੀ ਦੀ ਮੰਦਿਰ ਵਿਚ ਲੁੱਟੀ ਅਸਮਤ ਅਤੇ ਗਾਜ਼ੀਆਬਾਦ ਵਿਖੇ ਹਿੰਦੂ ਬੱਚੀ ਦੀ ਮਦਰਸੇ ਅੰਦਰ ਤਾਰ ਤਾਰ ਕੀਤੀ ਆਬਰੂ ਨੂੰ ਮੁਸਲਿਮ ਤੇ ਹਿੰਦੂ ਧਰਮ ਨਾਲ ਜੋੜ ਕੇ ਦੇਸ਼ ਤੇ ਵਿਦੇਸ਼ ਅੰਦਰ ਬਹੁਤ ਕੁਫ਼ਰ ਤੋਲਿਆ ਗਿਆ। ਇਕ ਦੂਜੇ 'ਤੇ ਚਿੱਕੜ ਸੁੱਟਿਆ ਗਿਆ। ਇਨ੍ਹਾਂ ਭਿਅੰਕਰ ਬਲਾਤਕਾਰ ਕਾਂਡਾਂ ਕਰਕੇ ਬਾਹਰਲੀਆਂ ਧਰਤੀਆਂ 'ਤੇ ਵੀ ਭਾਰਤ ਦੀ ਬਥੇਰੀ ਤੋਇ ਤੋਇ ਹੁੰਦੀ ਰਹੀ ਪ ਰ ਕੇਂਦਰੀ ਮੰਤਰੀ ਮੰਡਲ ਵੱਲੋਂ ਬਲਾਤਕਾਰੀਆਂ ਲਈ ਮੌਤ ਦੀ ਸਜ਼ਾ ਦੀ ਸਿਫ਼ਾਰਸ਼ ਉਪਰੰਤ ਅਤੇ ਰਾਸ਼ਟਰਪਤੀ ਵਲੋਂ ਮੁਹਰ ਲੱਗਣ ਪਿੱਛੋਂ ਇਹ ਰੌਲਾ ਗੌਲਾ ਤੇ ਸ਼ੋਰ ਵਕਤੀ ਤੌਰ 'ਤੇ ਤਾਂ ਕੁਝ ਥੰਮ੍ਹ ਗਿਆ ਹੈ ਪਰੰਤੂ ਬਲਾਤਕਾਰਾਂ ਦਾ ਸਿਲਸਿਲਾ ਹਾਲੇ ਵੀ ਰੁਕਣ ਦਾ ਨਾਂ ਨਹੀਂ ਲੈ ਰਿਹਾ ਸਗੋਂ ਇਹ ਸ਼ੈਤਾਨ ਦੀ ਆਂਦਰ ਵਾਂਗ ਲਗਾਤਾਰ ਵਧਦੇ ਹੀ ਜਾ ਰਹੇ ਹਨ। 2007 ਵਿਚ ਇਹਨਾਂ ਦੀ ਗਿਣਤੀ ਪ੍ਰਤਿ ਘੰਟਾ 27 ਸੀ ਜਦੋਂ 2018 ਤੱਕ ਇਹ ਪ੍ਰਤਿ ਘੰਟਾ 39 ਹੋ ਗਈ ਹੈ। 2015 ਦੇ ਮੁਕਾਬਲੇ 2016 ਵਿਚ ਜਬਰ ਜਨਾਹ ਦੇ ਕੇਸਾਂ ਵਿਚ 86% ਵਾਧਾ ਦਰਜ ਕੀਤਾ ਗਿਆ । ਇਸ ਵਰ੍ਹੇ ਦੇ ਹਰ ਤਿੰਨ 'ਚੋਂ ਇਕ ਕੇਸ ਪੁਲਿਸ ਕੋਲ ਬਕਾਇਆ ਪਿਆ ਹੈ ਤੇ ਹਰੇਕ 10 ਪਿੱਛੇ 9 ਕੇਸ ਅਦਾਲਤਾਂ ਵਿਚ ਵਿਚਾਰ ਗੋਚਰੇ ਪਏ ਹਨ। ਮਾਮਲਿਆਂ ਵਿਚ ਸਜ਼ਾ ਹੋਣ ਦੀ ਦਰ ਕੇਵਲ 25 ਫ਼ੀਸਦੀ ਹੈ।

ਦਰਅਸਲ, ਲੰਮੇ ਵਹਿਣਾਂ ਵਿਚ ਵਹਿੰਦੀ ਮੈਂ ਕਿਸੇ ਹੋਰ ਪਾਸੇ ਹੀ ਨਿਕਲ ਤੁਰੀ ਹਾਂ। ਸੁਪ੍ਰਸਿੱਧ ਕਵਿੱਤਰੀ ਅੰਮ੍ਰਿਤਾ ਪ੍ਰੀਤਮ ਨੇ ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਕਾਮੁਕ ਪ੍ਰਵਿਰਤੀਆਂ ਦੀ ਬਹੁਲਤਾ ਦੇਖਦਿਆਂ ਬੜੀ ਬੇਬਾਕੀ ਨਾਲ ਲਿਖਿਆ ਸੀ:-

ਵੀਹ ਹਜ਼ਾਰ ਸਾਲ ਹੋਏ
ਇਸ ਸਭਿਅਤਾ ਨੂੰ ਬਣਿਆਂ।
ਪਰ ਅੱਜ ਵੀ ਕੱਲੀ ਔਰਤ ਨੂੰ ਤੱਕਕੇ
ਖਾਣ ਨੂੰ ਪੈਂਦਾ ਹੈ ਆਦਮੀ।
ਭੁੱਖੇ ਦਾ ਭੁੱਖਾ
ਉਸੇ ਤਰ੍ਹਾਂ ਵਹਿਸ਼ੀ।

ਵੀਹ ਹਜ਼ਾਰ ਦਾ ਅੰਕੜਾ ਇੱਥੇ ਐਵੇਂ ਰੂਪਕ (ਅਲੰਕਾਰਕ) ਤੌਰ 'ਤੇ ਹੀ ਵਰਤਿਆ ਗਿਆ ਹੈ, ਇਸ ਦਾ ਮਤਲਬ ਲੰਮੇ ਅੰਤਰਾਲ ਤੋਂ ਹੈ ਅਰਥਾਤ ਚਿਰਾਂ ਤੋਂ ਮਰਦ ਪ੍ਰਧਾਨ ਸਮਾਜ ਦੀ ਇਹ ਅਜਾਰੇਦਾਰੀ ਚਲੀ ਆ ਰਹੀ ਹੈ

ਕਿ ਕੱਲੀ ਕਾਰੀ ਲੜਕੀ, ਔਰਤ ਜਾਂ ਬੱਚੀ ਦੇਖਦਿਆਂ ਹੀ ਮਰਦ ਬਾਜ਼ਹਾਰ ਉਸ ਉੱਪਰ ਝਪਟ ਪੈਂਦਾ ਹੈ। ਉਸਦਾ ਜਤ, ਸਤ, ਇਜ਼ਤ, ਆਬਰੂ, ਪੱਤ ਗੱਤ, ਜਿਸਮ, ਰੂਹ, ਗੱਲ ਕੀ ਸਭੋ ਕੁਝ ਨੋਚ ਸੁਟਦਾ ਹੈ। ਕਾਮ ਮਨੁੱਖੀ ਸਰੀਰ f ਵ ᐩ ਚ ਭਾਵੇਂ ਇਕ ਕੁਦਰਤੀ ਵਰਤਾਰਾ ਹੈ ਪਰੰਤੂ ਰਿਸ਼ਤੇ, ਨਾਤੇ, ਸਦਾਚਾਰ, ਸ਼ੰਸਕ੍ਰਾਰ ਅਤੇ ਨੀਤੀ ਵਿਧਾਨ ਅਨੁਸਾਰ ਇਸਨੂੰ ਸੀਮਾ ਵਿਚ ਰੱਖਣ ਦੀ ਨਸੀਹਤ ਹਰ ਧਰਮ ਵਲੋਂ ਵਾਰ ਵਾਰ ਦ੍ਰਿੜਾਈ ਗਈ ਹੈ। ਸਾਡੇ ਮਹਾਂਪੁਰਖ ਪੰਜ ਸੌ ਸਾਲ ਪਹਿਲਾਂ ਹੀ ਸਮਝਾ ਗਏ ਸਨ:-

ਦੇਖ ਪਰਾਈਆਂ ਚੰਗੀਆਂ
ਮਾਵਾਂ, ਧੀਆਂ, ਭੈਣਾਂ ਜਾਣੇ।

ਪਰੰਤੂ ਹੁਣ ਗੱਲ ਪਰਾਈਆਂ ਦੀ ਨਹੀਂ ਰਹਿ ਗਈ, ਆਪਣੀਆਂ ਤੱਕ ਆ ਪਹੁੰਚੀ ਹੈ। ਘਰ ਦੇ ਅੰਦਰ ਤੱਕ ਪਹੁੰਚ ਚੁੱਕੀ ਹੈ ਕਿਉਂਕਿ ਦਿੱਲੀ ਪੁਲਿਸ ਦੇ ਜਾਰੀ ਅੰਕੜਿਆਂ ਮੁਤਾਬਿਕ ਲਗਪਗ 91% ਪ੍ਰਤਿਸ਼ਤ ਜਬਰ ਜਨਾਹ ਆਪਣਿਆਂ ਜਾਂ ਆਪਣੇ ਰਿਸ਼ਤੇਦਾਰਾਂ ਵੱਲੋਂ ਕੀਤੇ ਜਾ ਰਹੇ ਹਨ। ਅਜੋਕਾ ਮਾਰ ਮੁਕਾਉਣ ਦਾ ਰੁਝਾਨ ਵੀ ਵਧੇਰੇ ਕਰਕੇ ਇਸ ਕਰਕੇ ਹੀ ਪਨਪ ਰਿਹਾ ਹੈ ਕਿਉਂਕਿ ਖੇਹ ਖਾਣ ਵਾਲੇ ਬੱਚੀਆਂ ਦੇ ਵਾਕਿਫ਼ ਜਾਂ ਰਿਸ਼ਤੇਦਾਰ ਹੀ ਹੁੰਦੇ ਹਨ। ਕਠੂਆ ਵਿਖੇ ਵਾਪਰੇ ਲੂੰ ਕੰਡੇ ਖੜ੍ਹੇ ਕਰਨ ਵਾਲੇ ਜਬਰ ਜਨਾਹ ਕਾਂਡ ਦੇ ਦੋਸ਼ੀਆਂ ਨੂੰ ਇਨਸਾਨੀਅਤ ਅਸਲੋਂ ਹੀ ਵਿੱਸਰ ਗਈ ਹੋਵੇ ਗੀ ਤੇ ਜ਼ਰੂਰ ਹੀ ਉਨਾਂ ਦੇ ਘਰਾਂ ਵਿੱਚ ਵੀ ਧੀਆਂ ਤੇ ਭੈਣਾਂ ਹੋਣਗੀਆਂ। ਹਫ਼ਤਾ ਭਰ ਉਸ ਭੋਲੀ ਬੱਚੀ ਨੂੰ ਨੋਚਣ ਵਾਲੇ , ਭੁੱਖੀ ਰੱਖ ਕੇ ਨਸ਼ਿਆਂ ਦੇ ਟੀਕੇ ਲਾਉਣ ਵਾਲੇ ਅਤੇ ਤੜਪਾ ਤੜਪਾ ਕੇ ਉਸਦੇ ਹੱਡ ਚਰੂੰਡਣ ਵਾਲੇ ਹੁਣ ਦਰਅਸਲ ਇਸ ਧਰਤੀ 'ਤੇ ਜਿਉਂਦੇ ਰਹਿਣ ਦਾ ਹੱਕ ਹੀ ਨਹੀਂ ਰੱਖਦੇ । ਉਨ੍ਹਾਂ ਵਰਗੇ ਲੱਖਾਂ ਹੀ ਹੋਰ ਵੀ ਹਨ ਜਿਹੜੇ ਦਾਅ ਲਗਦਿਆਂ ਹੀ ਮੌਕਾ ਨਹੀਂ ਖੁੰਝਾਉਣਾ ਚਾਹੁੰਦੇ।

ਅਸੀਂ ਮਹਿਲਾ ਦਿਵਸ, ਮਦਰ ਡੇਅ ਅਤੇ ਬਾਲੜੀ ਦਿਹਾੜੇ ਮਨਾਉਂਦੇ ਹਾਂ। ਦਾਅਵੇ ਤੇ ਵਾਅਦੇ ਕਰਦੇ ਨਹੀਂ ਥੱਕਦੇ ਕਿ ਸਾਡੀਆਂ ਧੀਆਂ ਹੁਣ ਅਸਮਾਨੀਂ ਉਡਣ ਲੱਗੀਆਂ ਹਨ ਅਤੇ ਮਰਦ ਅਜਾਰੇਦਾਰੀ ਵਾਲੇ ਹਰ ਕਠਿਨ ਤੋਂ ਕਠਿਨ ਕੰਮ ਨੂੰ ਸਫਲਤਾ ਨਾਲ ਕਰਨ ਲੱਗੀਆਂ ਹਨ ਪਰੰਤੂ ਜਦੋਂ ਉਨ੍ਹਾਂ ਦੀ ਸੁਰੱਖਿਅਤਾ ਅਤੇ ਇੱਜ਼ਤ ਦਾ ਸਵਾਲ ਆਉਂਦੇ ਅਸੀਂ ਉਦੋਂ ਮਨੁੱਖਤਾ ਤੋਂ ਹੀ ਡਿਗ ਜਾਂਦੇ ਹਾਂ। ਸਾਨੂੰ ਉਨ੍ਹਾਂ ਅੰਦਰ ਵੱਸੀ ਆਤਮਾ ਨਜ਼ਰ ਹੀ ਨਹੀਂ ਆਉਂਦੀ। ਸਾਨੂੰ ਉਹ ਮਹਿਜ ਇਕ ਜਿਸਮ ਦਿਖਾਈ ਦਿੰਦਾ ਹੈ ਜਿਸ ਨੂੰ ਮਿੱਧ ਕੇ, ਮੇਟ, ਕੇ, ਮਾਰ ਮੁਕਾ ਕੇ ਅਤੇ ਅਧਮੋਈ ਕਰਕੇ ਅਸੀਂ ਆਪਣੀ ਵਾਸ਼ਨਾ ਤ੍ਰਿਪਤ ਕਰਦੇ ਹਾਂ। ਉਸਦੀਆਂ ਚੀਕਾਂ, ਕੂਕਾਂ, ਪੁਕਾਰਾਂ, ਦੁਹਾਈਆਂ, ਜੋਦੜੀਆਂ, ਤਰਲੇ, ਮਿੰਨਤਾਂ ਅਤੇ ਅਰਜ਼ੋਈਆਂ ਸਕੇ ਪਿਓ, ਸਕੇ ਭਰਾ ਅਤੇ ਸਕੇ ਪੁੱਤਰ ਨੂੰ ਵੀ ਪਿਘਲਾ ਨਹੀਂ ਸਕਦੀਆਂ। ਕਲਯੁਗ ਹੋਰ ਕੀ ਹੋਵੇਗਾ! ਕਿਹੋ ਜਿਹਾ ਹੋਵੇਗਾ! ਨਿਸਚੇ ਹੀ ਕਠੂਆ ਤੇ ਉਨਾਵ ਜਿਹੀਆਂ ਅਣਹੋਣੀਆਂ ਕਲਯੁਗੀ ਘਟਨਾਵਾਂ ਹੀ ਹਨ ਜਿੱਥੇ ਮੁਹਤਬਰ ਪਾਰਟੀਆਂ ਦੇ ਸਿਰਕੱਢ ਰੁੱਡ ਮਾਸੂਮ ਬੱਚੀਆਂ ਦੀ ਮੌਤ ਦਾ ਸਬੱਬ ਹੁੰਦਿਆਂ ਵੀ ਮਹੀਨਿਆਂ ਤੱਕ ਕਾਨੂੰਨੀ ਪ੍ਰਕਿਰਿਆ ਰੋਕੀ ਰਖਦੇ ਹਨ! ਟੀ.ਵੀ ਚੈਨਲਾਂ ਤੇ ਕਈ ਵਾਰ ਅਜਿਹੀਆਂ ਵੀਡੀਓ ਦਿਖਾਈਆਂ ਜਾਂਦੀਆਂ ਹਨ ਜਿੱਥੇ ਸਕੂਲ, ਕਾਲਜ, ਜੰਗਲ ਪਾਣੀ ਜਾ ਕਿਸੇ ਹੋਰ ਕੰਮ ਜਾਂਦੀ ਇਕ ਬੱਚੀ, ਮੁਟਿਆਰ ਜਾਂ ਔਰਤ ਦੀ ਇੱਜ਼ਤ ਦੇ ਚੀਥੜੇ ਦਸ ਦਸ ਰੁੱਡ ਉਡਾਉਂਦੇ ਹਨ ਤੇ ਵੀਡੀਓ ਦਿਖਾਉਣ ਬਣਾਉਣ ਵਾਲੇ ਵੀ ਉਹ ਆਪ ਹੀ ਹੁੰਦੇ ਹਨ। ਕੀ ਅਜਿਹਾ ਕਰਕੇ ਉਹ ਆਪਣੀ ਮਰਦਾਨਗੀ ਦੀ ਹਉਮੈਂ ਸ਼ਾਂਤ ਕਰਦੇ ਹਨ ਜਾਂ ਇਨਸਾਨੀਅਤ ਦਾ ਜਨਾਜ਼ਾ ਕੱਢ ਰਹੇ ਹੁੰਦੇ ਹਨ?

ਅਜਿਹੇ ਕਾਮੀ ਮਰਦਾਂ ਦੀਆਂ ਕਰਤੂਤਾਂ ਫਰੋਲਦਿਆਂ ਮੈਨੂੰ ਹਰਿਆਣੇ ਦੇ ਕਿਸੇ 'ਆਪਣਾ ਘਰ' ਦੀ ਘਟਨਾ ਯਾਦ ਆ ਗਈ ਜਿੱਥੇ ਬੇਆਸਰਾ ਕੁੜੀਆਂ ਦੀ ਸਾਂਭ ਸੰਭਾਲ ਕਰਦੀ ਆਂਟੀ ਨੇ ਆਪਣੇ ਜਵਾਈ, ਚਪੜਾਸੀ ਅਤੇ ਚੌਕੀਦਾਰ ਆਦਿ ਸਭ ਮਰਦਾਂ ਲਈ ਇਨ੍ਹਾਂ ਮੁਟਿਆਰਾਂ ਦੇ ਬੂਹੇ ਖੁਲਵਾ ਦਿੱਤੇ ਤਾਂ ਜੋ ਇਨ੍ਹਾਂ ਦੀ ਬਦਨਸੀਬੀ ਦਾ ਫ਼ਾਇਦਾ ਉਠਾ ਕੇ ਇਹ ਬੁੱਢੀ ਆਪਣੀਆਂ ਚੰਮ ਦੀਆਂ ਚਲਾ ਸਕੇ। ਬੁੱਢੀ ਉਮਰੇ, ਆਸਾ ਰਾਮ ਵਾਂਗ ਹੁਣ ਜੇਲ-ਜੀਵਨ ਗੁਜ਼ਾਰਦਿਆਂ ਤੇ ਚੱਕੀ ਪੀਸਦਿਆਂ ਇਸ ਮੱਕਾਰ ਔਰਤ ਨੂੰ ਪਤਾ ਲੱਗੇ ਗਾ

ਕਿ ਇਨਸਾਨੀਅਤ ਤੋਂ ਡਿਗ ਕੇ ਕੀਤੇ ਕਾਰੇ ਕਿਸ ਅੰਜਾਮ ਤੱਕ ਪਹੁੰਚਾ ਸਕਦੇ ਹਨ । ਦਿੱਲੀ ਵਿਖੇ 'ਅਧਿਆਤਮਿਕ ਯੂਨੀਵਰਸਿਟੀ' ਦਾ ਫੱਟਾ ਲਾ ਕੇ ਤੇ ਮਾਪਿਆਂ ਦੀਆਂ ਅੱਖਾਂ ਵਿਚ ਮਿੱਟੀ ਪਾ ਕੇ ਰੰਗਰਲੀਆਂ ਮਨਾਉਣ ਵਾਲੇ ਢੌਂਗੀ ਬਾਬੇ ਦੀ ਤਲਿੱਸਮੀ ਦੁਨੀਆ ਦੀਆਂ ਪਰਤਾਂ ਵੀ ਦੁਨੀਆ ਨੇ ਸ਼ਰੇਆਮ ਤੱਕੀਆਂ ਹਨ ਅਤੇ ਰਾਮ ਰਹੀਮ ਦੇ ਜਾਦੂਈ ਸੰਸਾਰ ਨੇ ਕੀ ਕੀ ਗੁਲ ਖਲਾਏ ਹਨ, ਸਾਨੂੰ ਸਭ ਨੂੰ ਪਤੈ। ਬਾਵਜੂਦ ਇਸ ਦੇ ਬਲਾਤਕਾਰਾਂ ਦਾ ਸਿਲਸਿਲਾ ਰੁਕਣ, ਘਟਣ ਤੇ ਬੰਦ ਹੋਣ ਦੀ ਬਜਾਇ ਇਹ ਲਗਾਤਾਰ ਜਰਬਾਂ ਖਾਈ ਜਾ ਰਿਹਾ ਹੈ, ਛਾਲਾਂ ਮਾਰਦਾ ਵਧ ਰਿਹਾ ਹੈ। ਨਾਬਾਲਗ, ਬਾਲਗ ਅਤੇ ਬੁੱਢੇ ਜਵਾਨ ਸਭ ਇਸ ਹਮਾਮ ਵਿਚ ਨੰਗੇ ਹਨ। ਦੋ ਮਹੀਨੇ, ਚਾਰ ਮਹੀਨੇ ਤੇ ਅੱਠ ਮਹੀਨਿਆਂ ਦੀਆਂ ਦੁੱਧ ਚੁੰਘਦੀਆਂ ਬੱਚੀਆਂ ਤੇ ਕਹਿਰ ਢਾਉਣ ਵਾਲੇ ਸਾਡੀ ਹੀ ਇਸ ਧਰਤੀ 'ਤੇ ਜੰਮੇ ਜਾਏ ਹਨ, ਇਹ ਸੋਚ ਹੀ ਸਾਹ ਲੈਣਾ ਦੁੱਭਰ ਕਰ ਰਹੀ ਹੈ। 1971 ਵਿਚ ਬੰਗਲਾ ਦੇਸ਼ ਲਈ ਹੋਏ ਯੁੱਧ ਸਮੇਂ ਕੀਤੇ ਬੇਸ਼ੁਮਾਰ ਜਬਰ ਜਨਾਹਾਂ ਵੱਲ ਸੰਕੇਤ ਕਰਦਿਆਂ ਪੰਜਾਬੀ ਦੇ ਮਰਹੂਮ ਸੁਪ੍ਰਸਿੱਧ ਕਵੀ ਡਾ. ਹਰਿਭਜਨ ਸਿੰਘ ਨੇ ਬਹੁਤ ਭਾਵਪੂਰਤ ਕਵਿਤਾ ਲਿਖੀ ਸੀ ਜਿਸਦੇ ਕੁਝ ਬੋਲ ਹਨ:-

ਨਗਨ ਯੋਨੀਆਂ ਜੇ ਜਣ ਦਿੱਤੇ ਕੀੜ ਮਕੌੜੇ
ਨਸਲ ਮਨੁੱਖ ਦੀ ਕੀੜਾ ਮਕੌੜਾ ਹੋ ਜਾਏਗੀ।

ਬਲਾਤਕਾਰ-ਪੀੜਤ ਚੰਡੀਗੜ੍ਹ ਲਾਗਲੀ ਦਸ ਸਾਲਾਂ ਦੀ ਬਾਲੜੀ ਨੇ ਆਪਣੇ ਹੀ ਮਾਮੇ ਤੋਂ ਜਿਸ ਨੰਨੀ ਮੁੰਨੀ ਬੱਚੀ ਨੂੰ ਜਨਮ ਦਿੱਤਾ ਹੈ (ਅਤੇ ਅਜਿਹੀਆਂ ਉਦਾਹਰਨਾਂ ਹੋਰ ਵੀ ਬਹੁਤ ਹਨ) ਉਹ ਇਸ ਕੀੜ ਮਕੌੜਾ ਨਸਲ ਦੀ ਹੀ ਸੰਕੇਤਿਕ ਹੈ। ਕੋਈ ਜੰਮ ਕੇ ਢੇਰ ਕੂੜਿਆਂ 'ਤੇ ਸੁੱਟ ਦਿੰਦੀ ਹੈ ਤੇ ਕੋਈ ਪੰਘੂੜਿਆਂ ਦਾ ਰਾਹ ਤੱਕਦੀ ਹੈ। ਪਰ 'ਮਾਂ' ਲਫ਼ਜ਼ ਦੇ ਪਾਕੀਜ਼ ਅਰਥਾਂ ਵਿਚ ਹੁਣ ਹੋਰ ਵੀ ਘਟੀਆ ਆਯਾਮ ਜੁੜ ਰਹੇ ਹਨ ਜਿਸ ਕਰਕੇ ਇਸ ਪਵਿੱਤਰ ਰਿਸ਼ਤੇ ਦੀ ਗਰਿਮਾ ਕਲੰਕਿਤ ਹੋ ਰਹੀ ਹੈ। ਸੋਚਣ ਵਿਚਾਰਨ ਵਾਲੀ ਗੱਲ ਹੈ ਕਿ ਇਸ ਨੂੰ ਦਾਗੀ ਕਰ ਕੌਣ ਰਿਹੈ!

ਮੈਂ ਨਾਨਕਪੰਥੀ ਸਿਕਲੀਗਰ ਵਣਜਾਰਾ ਅੰਤਰਰਾਸ਼ਟਰੀ ਮਿਸ਼ਨ ਕੋਰ ਕਮੇਟੀ ਦੀ ਇਕ ਮੈਂਬਰ ਹਾਂ- ਇਸੇ ਕਰਕੇ ਕਠੂਆ ਦੀ ਇਸ ਵਣਜਾਰਾ-ਬੱਚੀ ਨਾਲ ਬੀਤੀ ਮਹਾਂ ਨਖਿੱਧ ਘਟਨਾ ਤੋਂ ਮੈਂ ਹੋਰ ਵੀ ਬੇਹੱਦ ਦੁਖੀ ਹੋਈ ਹਾਂ ਜਿਸਦੇ ਜਬਰ ਜਨਾਹ ਨੂੰ ਮੰਦਰ ਵਿਖੇ ਅੰਜਾਮ ਦਿੱਤੇ ਜਾਣ ਕਰਕੇ, ਮੁਸਲਮਾਨ ਜਥੇਬੰਦੀਆਂ ਨੇ ਜ਼ਹਿਰੀਲੀ ਫ਼ਿਰਕੂ ਰੰਗ ਦੇਣ ਦੀ ਕੋਸ਼ਿਸ਼ ਕੀਤੀ। ਸ਼ਾਇਦ ਇਸੇ ਦਾ ਬਦਲਾ ਲੈਣ ਲਈ ਇਕ ਹਿੰਦੂ ਬੱਚੀ ਨੂੰ ਗਾਜ਼ੀਆਬਾਦ ਦੇ ਮਦਰਸੇ ਵਿਚ ਜ਼ਬਰਦਸਤੀ ਦਾ ਸ਼ਿਕਾਰ ਬਣਾਇਆ ਗਿਆ ਜਦੋਂ ਕਿ ਮਗਰਲੀ ਘਟਨਾ ਤੋਂ ਪਹਿਲਾਂ ਹੀ ਕਠੂਆ ਵਾਲੀ ਘਟਨਾ ਤੂਲ ਫੜ ਚੁੱਕੀ ਸੀ ਅਤੇ 2012 ਦੇ ਦਿੱਲੀ ਕਾਂਡ ਤੋਂ ਬਾਅਦ ਸਭ ਤੋਂ ਵੱਧ ਚਰਚਿਤ ਵੀ ਹੋਈ, ਇਸੇ ਕਰਕੇ, ਵਕਤ ਦੇ ਡਾਢੇ ਹਾਕਮਾਂ ਨੂੰ ਲੋਕ-ਰੋਹ ਨੂੰ ਵੇਖਦਿਆਂ ਸਖ਼ਤ ਕਾਨੂੰਨ ਬਣਾਉਣ ਲਈ ਮਜਬੂਰ ਹੋਣਾ ਪਿਆ। ਕੇਂਦਰ ਸਰਕਾਰ ਨੇ ਮਾਸੂਮ ਬੱਚੀਆਂ ਦੇ ਬਲਾਤਕਾਰੀਆਂ ਨੂੰ ਫਾਂਸੀ ਦੀ ਸਜ਼ਾ ਦੇਣ ਦਾ ਕਾਨੂੰਨ ਪਾਸ ਕਰਵਾ ਲਿਆ ਹੈ ਜਦੋਂ ਕਿ ਬਾਰਾਂ ਸਾਲਾਂ ਤੋਂ ਵੱਡੀਆਂ ਦੇ ਗੁਨਾਹਗਾਰਾਂ ਨੂੰ ਵੀਹ ਸਾਲ ਦੀ ਸਜ਼ਾ ਹੋ ਸਕੇਗੀ। ਕੀ ਮੌਤ ਦਾ ਖ਼ੌਫ਼ ਇਨ੍ਹਾਂ ਜ਼ੋਰ ਜਬਰਦਸਤੀਆਂ ਨੂੰ ਰੋਕ ਸਕੇਗਾ? ਹਰਗਿਜ਼ ਵੀ ਨਹੀਂ ਕਿਉਂਕਿ ਰਾਸ਼ਟਰਪਤੀ ਦੇ ਦਸਤਖ਼ਤਾਂ ਪਿੱਛੋਂ ਕਾਨੂੰਨ ਬਣ ਜਾਣ ਉਪਰੰਤ ਵੀ ਇਹ ਜੁਰਮ ਘਟ ਨਹੀਂ ਰਹੇ। ਅਮਰੀਕਾ ਦੇ ਕਰੀਮੀਨਲ ਲਾਅ ਅਤੇ ਕਰੀਮੀਨੌਲੋਜੀ ਜਰਨਲ ਵਿਚ ਖ਼ੁਲਾਸਾ ਕੀਤਾ ਗਿਆ ਹੈ ਕਿ ਸਾਰੇ ਕਰੀਮੀਨੌਲੋਜਿਸਟ ਇਕਮਤਿ ਹਨ ਕਿ ਮੌਤ ਦੀ ਸਜ਼ਾ ਦਾ ਡਰ ਜੁਰਮ 'ਤੇ ਕੋਈ ਅਸਰ ਨਹੀਂ ਪਾ ਸਕਦਾ। ਯੋਰਪੀਨ ਜੂਨੀਅਨ ਵਿਚ ਬੇਲਾਰੂਸ ਨੂੰ ਛੱਡ ਕੇ ਬਾਕੀਆਂ ਨੇ ਮੌਤ ਦੀ ਸਜ਼ਾ ਬੰਦ ਕਰ ਦਿੱਤੀ ਹੈ ਪਰ ਉੱਥੇ ਬਾਵਜੂਦ ਇਸਦੇ ਅਪਰਾਧਾਂ ਦੀ ਗਿਣਤੀ ਵਧਣ ਦੀ ਬਜਾਏ ਘਟੀ ਹੈ। ਸਾਡੇ ਲਾਅ ਕਮਿਸ਼ਨ ਨੇ 2017 ਵਿਚ ਹੀ ਮੌਤ ਦੀ ਸਜ਼ਾ ਖ਼ਤਮ ਕਰਨ ਲਈ ਇਸ ਉਮੀਦ ਨਾਲ ਸਿਫ਼ਾਰਸ਼ ਕੀਤੀ ਸੀ ਕਿ ਜੁਰਮ ਰੋਕਣ ਅਤੇ ਸਜ਼ਾ ਦੇਣ ਲਈ ਹੁਣ ਬੇਹੱਦ ਵਿਕਸਿਤ ਤਕਨੀਕਾਂ ਆ ਗਈਆਂ ਹਨ ਇਸ ਲਈ ਹੁਣ ਅਪਰਾਧੀਆਂ ਨੂੰ ਫਾਂਸੀ 'ਤੇ ਲਟਕਾਉਣ ਦੀ ਜ਼ਰੂਰਤ ਨਹੀਂ ਰਹਿ ਗਈ ਪਰ ਸਿਤਮਜ਼ਰੀਫ਼ੀ ਇਹ ਕਿ ਕੁਝ ਹੀ

*ਬਾਕੀ ਸਫ਼ਾ 37 'ਤੇ*

# ਸਿੱਖ ਕੌਮ ਦਾ ਸ਼ਾਨਦਾਰ ਵਿਰਸਾ

ਜਥੇਦਾਰ ਮਹਿੰਦਰ ਸਿੰਘ ਖਹਿਰਾ ਇੰਗਲੈਂਡ
07989927477

ਅਸੀਂ ਪਿਛਲੇ ਅੰਕ ਵਿੱਚ ਦੱਸ ਆਏ ਹਾਂ ਕਿ ਸ. ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਭਾਨ ਸਿੰਘ ਸਕੱਤਰ ਨੇ ਸਿੱਖ ਇਤਿਹਾਸ ਰਿਸਰਚ ਬੋਰਡ ਦੇ ਇੰਚਾਰਜ ਸ. ਦੇਵਿੰਦਰ ਸਿੰਘ ਦੁੱਗਲ ਨੂੰ ਇਹ ਜਿਮੇਂਵਾਰੀ ਸੌਂਪੀ ਸੀ ਕਿ ਅਰੁਨ ਸ਼ੋਰੀ ਦੇ ਸਿੱਖ ਵਿਰੋਧੀ ਲੇਖਾਂ ਦਾ ਜਵਾਬ ਸਿੱਖ ਇਤਿਹਾਸ ਦੇ ਹਵਾਲਿਆ ਦੇ ਨਾਲ ਦਿੱਤਾ ਜਾਵੇ।

ਨੋਟ:- (ਜਿੰਨਾ ਚਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਰਹੇ, ਉਨ੍ਹਾ ਚਿਰ ਸਿੱਖ ਧਰਮ ਅਤੇ ਸਿੱਖ ਇਤਿਹਾਸ ਬਾਰੇ ਮੀਡੀਆ ਵਿੱਚ ਛਪੀਆਂ ਖਬਰਾਂ ਦਾ ਨੋਟਿਸ ਲਿਆ ਜਾਂਦਾ ਸੀ, ਜੇ ਕੋਈ ਪੁਸਤਕ ਜਾਂ ਖਬਰ ਸਿੱਖ ਧਰਮ-ਗੁਰ ਇਤਿਹਾਸ ਦੇ ਵਿਰੁੱਧ ਛਪਦੀ ਸੀ ਤਾਂ ਉਸ ਦਾ ਨੋਟਿਸ ਲਿਆ ਜਾਂਦਾ ਸੀ ਅਤੇ ਫਿਰ ਸਿੱਖ ਇਤਿਹਾਸ ਰਿਸਰਚ ਬੋਰਡ ਦੇ ਇਨਚਾਰਜ ਸ਼੍ਰੋਮਣੀ ਕਮੇਟੀ ਦੇ ਸਕੱਤਰ ਅਤੇ ਮੀਡੀਆ ਇਨਚਾਰਜ ਵਲੋਂ ਸਿੱਖ ਵਿਰੋਧੀ ਲਿਖਤਾਂ ਦਾ ਬਕਾਇਦਾ ਜਵਾਬ ਦਿੱਤਾ ਜਾਂਦਾ ਸੀ, ਜਿਵੇਂ ਕਿ ਸ. ਦੇਵਿੰਦਰ ਸਿੰਘ ਦੁੱਗਲ ਨੇ ਸਿੱਖ ਵਿਰੋਧੀ ਅਰੁਨ ਸ਼ੋਰੀ ਨੂੰ ਜਵਾਬ ਦਿੱਤਾ। ਪਰ ਅੱਜ ਆਰ. ਐਸ. ਐਸ. ਲਗਭਗ ਪਿਛਲੇ ਅਠ੍ਹਾਰਾਂ ਸਾਲਾਂ ਤੋਂ ਸਿੱਖ ਧਰਮ ਨੂੰ ਹਿੰਦੂ ਧਰਮ ਦੀ ਹੀ ਇੱਕ ਸ਼ਾਖਾ ਪ੍ਰਚਾਰਦੀ ਆ ਰਹੀ ਹੈ, ਗੁਰੂ ਗ੍ਰੰਥ, ਗੁਰੂ ਪੰਥ ਦੀ ਗੁਰਿਆਈ ਅਤੇ ਖੰਡੇ-ਬਾਟੇ ਦੇ ਅੰਮ੍ਰਿਤ ਦੀ ਰਹਿਤ ਨੂੰ ਨਿਕਾਰਦੀ ਆ ਰਹੀ ਹੈ ਅਤੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਪੈਗੰਬਰੀ ਰੁਤਬੇ ਨੂੰ ਚੈਲਿੰਜ ਕਰ ਰਹੀ ਹੈ ਅਤੇ ਐਲਾਨੀਆਂ ਤੌਰ ਤੇ ਦਾਹਵਾ ਕਰ ਰਹੀ ਹੈ ਕਿ ਉਹ ਗੁਰੂ ਜੀ ਨੂੰ ਚਿੰਨ੍ਹ ਆਤਮਿਕ ਤੌਰ ਤੇ ਮੰਨਦੇ ਹਨ, ਭਾਵ ਗੁਰੂ ਗੋਬਿੰਦ ਸਿੰਘ ਦੀ ਕਿਸੇ ਤਸਵੀਰ ਜਾਂ ਮੂਰਤੀ ਨੂੰ ਜੋ ਗੁਰੂ ਗੋਬਿੰਦ ਸਿੰਘ ਦੀ ਸ਼ਖਸ਼ੀਅਤ ਦਾ ਪ੍ਰਗਟਾਵਾ ਕਰਦੀ ਹੋਵੇ। ਆਰ. ਐਸ. ਐਸ. ਗੁਰੂ ਗੋਬਿੰਦ ਸਿੰਘ ਦੀ ਕਲਪਿਤ ਫੋਟੋ ਨੂੰ ਮੂਰਤੀ ਵਜੋਂ ਪ੍ਰਵਾਣ ਕਰਦੀ ਹੈ। ਸਾਬਕਾ ਘਟ ਗਿਣਤੀ ਕਮਿਸ਼ਨ ਦਾ ਚੇਅਰਮੈਨ ਤਰਲੋਚਨ ਸਿੰਘ 'ਆਪਣੀ ਸਿੱਖੀ ਸੋਚ ਦੇ ਪਹਿਰੇਦਾਰ' ਪੁਸਤਕ ਦੇ ਪੰਨਾ 26 ਉੱਤੇ ਇਹਨਾਂ ਸ਼ਬਦਾਂ ਵਿੱਚ ਮੋਹਰ ਲਾਉਂਦਾ ਹੈ ਕਿ "ਇੱਕ ਹੋਰ ਗੱਲ ਲਿਖਾਂ, ਆਰ. ਐਸ. ਐਸ. ਦੀ ਹਰ ਸ਼ਾਖਾ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਲੱਗਦੀ ਹੈ ਅਤੇ ਦੇਹਿ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਕਬਹੂੰ ਨ ਟਰੋਂ॥ ਦਾ ਸ਼ਬਦ ਗਾਇਨ ਹੁੰਦਾ ਹੈ।" ਆਰ. ਐਸ. ਐਸ. ਅਤੇ ਕੇਸਾਧਾਰੀ ਹਿੰਦੂਆਂ ਦੀ ਸੰਸਥਾ ਰਾਸ਼ਟਰੀ ਸਿੱਖ ਸੰਗਤ ਵਲੋਂ ਸਿੱਖ ਧਰਮ ਉੱਤੇ ਹੋਏ ਬੌਧਿਕ ਅਤੇ ਗੈਰ ਸਿਧਾਂਤਿਕ ਹਮਲਿਆਂ ਦਾ ਸ਼੍ਰੋਮਣੀ ਕਮੇਟੀ ਜਵਾਬ ਕਿਉਂ ਨਹੀਂ ਦੇ ਰਹੀ। ਦੇਸਾਂ ਬਿਦੇਸਾਂ ਵਿੱਚ ਫੈਲੇ ਹੋਏ ਸਿੱਖ ਪੰਥ ਨੂੰ ਇਸ ਦਾ ਕਾਰਣ ਤੇ ਹੱਲ ਲੱਭਣਾ ਪਵੇਗਾ।)

ਸ. ਦੇਵਿੰਦਰ ਸਿੰਘ ਦੁੱਗਲ ਨੇ ਜੋ ਅਰੁਨ ਸ਼ੋਰੀ ਨੂੰ ਜਵਾਬ ਦਿੱਤਾ ਬਾਅਦ ਵਿੱਚ ਧਰਮ ਪ੍ਰਚਾਰ ਕਮੇਟੀ ਨੇ 'ਸਿੱਖ ਕੌਮ ਦਾ ਸ਼ਾਨਦਾਰ ਵਿਰਸਾ' ਦੇ ਸਿਰਲੇਖ ਹੇਠ 40 ਸਫੇ ਦਾ ਇੱਕ ਕਿਤਾਬਚਾ ਛਾਪਿਆ ਸੀ ਅਸੀਂ ਉਸ ਕਿਤਾਬਚੇ ਦਾ ਸਾਰਅੰਸ਼ ਹੀ ਪਾਠਕਾਂ ਨਾਲ ਸਾਂਝਾ ਕਰਾਂਗੇ। ਸ. ਦੇਵਿੰਦਰ ਸਿੰਘ ਦੁੱਗਲ ਜੀ ਲਿਖਦੇ ਹਨ ਕਿ ਸਿੱਖ ਕੌਮ ਨੇ ਆਪਣੀਆਂ ਸ਼ਾਨਦਾਰ ਅਤੇ ਉੱਚੀਆਂ ਸੁੱਚੀਆਂ ਰਵਾਇਤਾਂ ਅਨੁਸਾਰ ਆਪਣੇ ਪ੍ਰਤੀ ਇਸ ਘਿਨਾਉਣੇ ਹਮਲੇ ਅਤੇ ਚਿਨੌਤੀ ਨੂੰ ਜਿਸ ਧੀਰਜ, ਸਾਹਸ ਅਤੇ ਠਰੰਮੇ ਨਾਲ ਬਰਦਾਸ਼ਤ ਕੀਤੇ, ਉਸ ਦੁਆਰਾ ਜਿਥੇ ਇਸ ਕੌਮ ਦੀ ਸ਼ਾਖ ਵਿੱਚ ਵਾਧਾ ਹੋਇਆ ਉਥੇ ਅਰੁਨ ਸ਼ੋਰੀ ਵਰਗੇ ਅਨਸਰ, ਜੋ ਧਰਮ ਨਿਰਪੱਖਸ਼ਤਾ ਅਤੇ ਰਾਸ਼ਟਰੀ ਏਕਤਾ ਦਾ ਬੁਰਕਾ ਪਾਈ ਫਿਰਦੇ ਹਨ ਉਹ ਅੱਜ ਪੂਰੀ ਤਰ੍ਹਾਂ ਬੇ-ਨਿਕਾਬ ਹੋ ਚੁੱਕੇ ਹਨ। ਕੋਰਾ ਝੂਠ ਅਤੇ ਮਨ-ਘੜਤ ਕਹਾਣੀਆਂ ਦਾ ਪੁਲੰਦਾ ਹੋਣ ਕਾਰਣ ਅਰੁਨ ਸ਼ੋਰੀ ਦੇ ਇਹ ਲੇਖ ਇਸ ਕਾਬਲ ਹੈ ਤਾਂ ਨਹੀਂ ਕਿ ਇਨ੍ਹਾਂ ਦਾ ਕੋਈ ਗੰਭੀਰ ਨੋਟਿਸ ਲਿਆ ਜਾਵੇ, ਪ੍ਰੰਤੂ ਫਿਰ ਭੀ ਸਿੱਖ ਕੌਮ ਦੀਆਂ ਸ਼ਾਨਦਾਰ ਅਤੇ ਬੇ-ਮਿਸਾਲ ਰਵਾਇਤਾਂ ਨੂੰ ਇੱਕ ਵਾਰੀ ਫਿਰ ਠੀਕ ਪ੍ਰਸੰਗ ਵਿੱਚ ਪੇਸ਼ ਕਰਨਾ ਜਰੂਰੀ ਸਮਝਿਆ ਗਿਆ ਹੈ, ਤਾਂ ਜੋ ਇਸ ਕੌਮ ਨਾਲ ਸਬੰਧਤ ਪੱਕੀਆਂ,

ਪੀਵੀਆਂ ਇਤਿਹਾਸਕ ਸਚਾਈਆਂ ਨੂੰ ਧੁੰਧਲਾਉਣ ਅਤੇ ਗੰਧਲਾਉਣ ਦੇ ਜਤਨਾਂ ਨੂੰ ਪੂਰੀ ਤਰ੍ਹਾਂ ਬੇ-ਨਿਕਾਬ ਕਰਕੇ ਉਨ੍ਹਾਂ ਲੋਕਾਂ ਦੇ ਸਾਹਮਣੇ ਪੇਸ਼ ਕੀਤਾ ਜਾ ਸਕੇ ਜੋ ਅਗਿਆਨਤਾ ਕਾਰਨ ਕਿਸੇ ਸ਼ੱਕ-ਸ਼ੁਬੇ ਜਾਂ ਭੁੱਲ ਭੁਲੇਖੇ ਦਾ ਸ਼ਿਕਾਰ ਹੋ ਗਏ ਹੋਣ। ਇਹ ਇਤਿਹਾਸਕ ਸਚਿਆਈਆਂ ਅਰੁਨ ਸ਼ੋਰੀ ਅਤੇ ਉਸ ਦੇ ਕਬੀਲੇ ਲਈ ਪਊੜੀਆਂ ਅਤੇ ਅਨ-ਸੁਖਾਵੀਆਂ ਵੀ ਹੋ ਸਕਦੀਆਂ ਹਨ, ਪ੍ਰੰਤੂ ਸੱਚ ਹਮੇਸ਼ਾਂ ਕੌੜਾ ਹੀ ਹੁੰਦਾ ਹੈ।

ਦੁੱਗਲ ਸਾਹਿਬ ਲਿਖਦੇ ਹਨ ਕਿ ਨਿਰਾਦ ਚੌਧਰੀ ਜੋ ਆਪ ਵੀ ਇੱਕ ਹਿੰਦੂ ਹੈ ਦੇ ਕਥਨ ਅਨੁਸਾਰ, ਭਾਰਤ ਵਰਸ਼ ਵਿੱਚ ਵਰਤਮਾਨ ਦੇ ਬੇਚੈਨੀ, ਫਿਰਕੂ ਦੰਗਿਆਂ ਅਤੇ ਮੰਦਭਾਵਨਾਵਾਂ ਦਾ ਮੂਲ ਕਾਰਣ ਹਿੰਦੂਆਂ ਦਾ, ਦੇਸ ਦੀਆਂ ਦੂਜੀਆਂ ਘੱਟ ਗਿਣਤੀ ਕੌਮਾਂ ਪ੍ਰਤਿ ਉਹ ਆਕਰਮਣਕਾਰੀ ਅਤੇ ਬਦਲਾ ਲਊ ਵਤੀਰਾ ਹੈ,ਜੋ ਉਨ੍ਹਾਂ ਨੇ ਸੈਂਕੜੇ ਸਾਲਾਂ ਦੀ ਲੰਬੀ ਗੁਲਾਮੀ ਤੋਂ ਬਾਅਦ ਰਾਜ-ਸੱਤਾ ਸਹਿਜੇ ਹੀ ਮਿਲ ਜਾਣ ਕਾਰਨ ਅਪਣਾ ਲਿਆ ਹੈ, ਜਿਸ ਢੀਠਤਾਈ, ਸਾਹ - ਸੱਤ-ਹੀਣਤਾ ਅਤੇ ਲੱਜਾ ਰਹਿਤ ਤਰੀਕੇ ਨਾਲ ਹਿੰਦੂ ਹਜ਼ਾਰਾਂ ਸਾਲ ਤੱਕ ਗੁਲਾਮੀ ਦੀ ਹਾਲਤ ਵਿੱਚ ਅਤਿ ਦਰਜੇ ਦੇ ਜ਼ੁਲਮ ਅਤੇ ਜ਼ਿੱਲਤ ਬਰਦਾਸ਼ਤ ਕਰਦੇ ਰਹੇ ਹਨ, ਉਨ੍ਹਾਂ ਦਾ ਵਰਤਮਾਨ ਅਰਕਰਮਣਕਾਰੀ ਵਤੀਰਾ ਉਸ ਦੇ ਬਿਲਕੁੱਲ ਬਿੱਪਰੀਤ ਹੈ ਅਤੇ ਉਨ੍ਹਾਂ ਦੀ ਬਦਲਾ ਲਊ ਭਾਵਨਾਵਾਂ ਦਾ ਪ੍ਰਤੀਕ ਵੀ। ਹਜ਼ਾਰਾਂ ਸਾਲਾਂ ਦੀ ਗੁਲਾਮੀ ਦੇ ਦੌਰਾਨ ਇਸ ਕੌਮ ਨਾਲ ਜਿਸ ਪ੍ਰਕਾਰ ਦਾ ਸਲੂਕ ਹੁੰਦਾ ਰਿਹਾ ਹੈ, ਉਸ ਦਾ ਕੁਝ ਕੁ ਇਸ਼ਾਰਾ ਚੌਧਵੀਂ ਸਦੀ ਦੇ ਮੁਸਲਿਮ ਹਾਕਮ ਅਲਾਉ-ਦੀਨ ਨੂੰ ਆਪਣੇ ਕਾਜ਼ੀ ਵਲੋਂ ਮਿਲੇ ਇਸ ਸਵਾਲ ਦੇ ਜਵਾਬ ਵਿੱਚੋਂ ਮਿਲਦਾ ਹੈ ਕਿ "ਸ਼ਰੀਅਤ ਮੁਤਾਬਿਕ ਮੁਸਲਮਾਨਾਂ ਨੂੰ ਹਿੰਦੂਆਂ ਨਾਲ ਇਹੋ ਜਿਹਾ ਸਲੂਕ ਕਰਨਾ ਚਾਹੀਦਾ ਹੈ"।

ਕਾਜ਼ੀ ਦਾ ਜਵਾਬ ਸੀ ਕਿ "ਹਿੰਦੂ ਬਿੱਲਕੁਲ ਮਿੱਟੀ ਸਮਾਨ ਹਨ, ਜੇ ਮੁਸਲਮਾਨ ਇਸ ਮਿੱਟੀ ਕੋਲੋਂ ਚਾਂਦੀ ਮੰਗਣ ਤਾਂ ਇਸ ਨੂੰ ਨਿਮ੍ਰਤਾ ਸਹਿਤ ਸੋਨਾ ਉਗਲਣਾਂ ਚਾਹੀਦਾ ਹੈ, ਅਤੇ ਜੇ ਕੋਈ ਮੁਸਲਮਾਨ ਕਿਸੇ ਹਿੰਦੂ ਦੇ ਮੂੰਹ ਵਿੱਚ ਥੁੱਕਣਾ ਚਾਹੇ ਤਾਂ ਹਿੰਦੂ ਦਾ ਫਰਜ਼ ਹੈ ਉਹ ਆਪਣਾ ਮੂੰਹ ਚੰਗੀ ਤਰ੍ਹਾਂ ਖੋਲ੍ਹੇ ਤਾਂ ਜੋ ਮੁਸਲਮਾਨ ਅਸਾਨੀ ਨਾਲ ਉਸ ਵਿੱਚ ਥੁੱਕ ਸਕੇ। ਅੱਲ੍ਹਾ-ਤਾਲਾ ਨੇ ਹਿੰਦੂਆਂ ਨੂੰ ਮੁਸਲਮਾਨਾ ਦੇ ਗੁਲਾਮਾਂ ਵਜੋਂ ਬਣਾਇਆ ਹੈ ਅਤੇ ਉਸ ਦਾ ਫੁਰਮਾਨ ਹੈ ਕਿ ਜੇ ਹਿੰਦੂ ਆਪਣੇ ਆਪ ਇਸਲਾਮ ਕਬੂਲ ਨਾ ਕਰੇ ਤਾਂ ਇਸ ਨੂੰ ਬੰਦੀ ਬਣਾ ਕੇ ਤਸੀਹੇ ਦਿੱਤੇ ਜਾਣ ਅਤੇ ਅੰਤ ਨੂੰ ਮਾਰ ਦਿੱਤਾ ਜਾਵੇ" ਕਾਜ਼ੀ ਦਾ ਇਹ ਜਵਾਬ ਸੁਣ ਕੇ ਅਲਾਉ-ਦੀਨ ਮੁਸਕਰਾ ਪਿਆ ਅਤੇ ਕਹਿਣ ਲੱਗਾ ਫਿਰ ਤਾਂ ਠੀਕ ਹੈ, ਕਿਉਂਕਿ ਅਜਿਹਾ ਤਾਂ ਮੈਂ ਪਹਿਲਾਂ ਹੀ ਕਰ ਰਿਹਾ ਹਾਂ।

ਹਿੰਦੂਆਂ ਨਾਲ ਇਸ ਕਿਸਮ ਦਾ ਸਲੂਕ ਕੇਵਲ ਅਲਾਉ-ਦੀਨ ਦੇ ਰਾਜ ਕਾਲ ਤੱਕ ਹੀ ਸੀਮਤ ਨਹੀਂ ਸੀ, ਸਗੋਂ ਇਨ੍ਹਾਂ ਨਾਲ ਇਸ ਤੋਂ ਵੱਧ ਵਧੀਕੀਆਂ ਇੱਕ ਹਜ਼ਾਰ ਸਾਲ ਤੋਂ ਵੀ ਉਪਰ ਦੇ ਸਮੇਂ ਤੱਕ ਤਕਰੀਬਨ ਲਗਾਤਾਰ ਹੀ ਹੁੰਦੀਆਂ ਰਹੀਆਂ ਸਨ। (ਨੋਟ:- ਆਰ. ਐਸ. ਐਸ ਦਾ ਮੁਖੀ ਮੋਹਨ ਭਾਗਵਤ ਵੀ ਇਹ ਕਬੂਲ ਕਰਦਾ ਹੈ ਕਿ ਹਜ਼ਾਰ ਸਾਲ ਦੀ ਗੁਲਾਮੀ ਤੋਂ ਬਾਅਦ ਰਾਜ-ਸੱਤਾ ਹਿੰਦੂਆਂ ਦੇ ਹੱਥ ਆਈ ਹੈ) ਮਿਸਾਲ ਵਜੋਂ ਪੰਦਰਵੀਂ ਸਦੀ ਦੇ ਅੰਤਲੇ ਦਹਾਕੇ ਵਿੱਚ ਦਿੱਲੀ ਦੇ ਬਾਦਸ਼ਾਹ ਸਿਕੰਦਰ ਲੋਧੀ ਬਾਰੇ ਤਾਰੀਖ-ਏ-ਦਾਊਦੀ ਦਾ ਰਚੇਤਾ ਲਿਖਦਾ ਹੈ ਕਿ "ਉਸ ਨੇ ਮਥਰਾ ਦੇ ਹਿੰਦੂ ਮੰਦਰਾਂ ਨੂੰ ਢਾਹ-ਢੇਰੀ ਕਰ ਕੇ ਕਾਫ਼ਰਾਂ ਦੇ ਇਸ ਵੱਡੇ ਗੜ੍ਹ ਨੂੰ ਮਿੱਟੀ ਵਿੱਚ ਮਿਲਾ ਦਿੱਤਾ ਸੀ ਅਤੇ ਮੰਦਰਾਂ ਦੀਆਂ ਪੱਥਰਾਂ ਦੀਆਂ ਮੂਰਤੀਆਂ ਨੂੰ ਤੋੜ ਕੇ ਕਸਾਈਆਂ ਦੇ ਹਵਾਲੇ ਕਰ ਦਿੱਤਾ ਸੀ ਤਾਂ ਕਿ ਉਹ ਉਨ੍ਹਾਂ ਨੂੰ ਮੀਟ ਤੋਲਣ ਲਈ ਤੋਲ ਵੱਟਿਆਂ ਦੇ ਤੌਰ 'ਤੇ ਇਸਤੇਮਾਲ ਕਰ ਸਕਣ। ਇਸੇ ਤਰ੍ਹਾਂ ਉਸ ਨੇ ਨਗਰ ਕੋਟ ਅਤੇ ਜਵਾਲਾਮੁਖੀ ਦੇ ਮੰਦਰਾਂ ਦੀਆਂ ਮੂਰਤੀਆਂ ਨੂੰ ਵੀ ਤੋੜ ਕੇ ਕਸਾਈਆਂ ਦੇ ਹਵਾਲੇ ਕਰ ਦਿੱਤਾ ਸੀ। ਉਸ ਨੇ ਹਿੰਦੂਆਂ ਦੀ ਹਜਾਮਤ ਤੱਕ ਕਰਨ ਦੀ ਮਨਾਹੀ ਦੇ ਹੁਕਮ ਦੇ ਰੱਖੇ ਸਨ ਜਿਸ ਕਾਰਨ ਕੋਈ ਵੀ ਨਾਈ ਹਿੰਦੂਆਂ ਦੀ ਹਜਾਮਤ ਕਰਨ ਲਈ ਤਿਆਰ ਨਹੀਂ ਹੁੰਦਾ। ਉਸ ਸਮੇਂ ਡੇਰਾ ਗਾਜ਼ੀ ਖਾਨ ਦੇ ਹਾਕਮ ਨੇ ਐਸੇ ਹੁਕਮ ਦੇ ਰੱਖੇ ਸਨ, ਜਿਨ੍ਹਾਂ ਅਨੁਸਾਰ ਕੋਈ ਹਿੰਦੂ ਘੋੜੇ ਜਾਂ ਪਾਲਕੀ ਦੀ ਸਵਾਰੀ ਨਹੀਂ ਸੀ ਕਰ ਸਕਦਾ। ਇਤਨੀ ਹੈਰਾਨੀ ਦੀ ਗੱਲ ਹੈ ਕਿ ਹਜ਼ਾਰਾ ਸਾਲ ਤੱਕ ਅਜਿਹੀ ਦੁਰਦਸ਼ਾ ਅਤੇ ਅਜਿਹੇ ਦੁਰ-ਵਿਵਹਾਰ ਦਾ ਸ਼ਿਕਾਰ ਹੋਣ ਦੇ ਬਾਵਜੂਦ ਹਿੰਦੂਆਂ ਨੇ ਚੋਂ ਤੱਕ ਨਹੀਂ ਸੀ ਕੀਤੀ।

ਗੋਕਲ ਚੰਦ ਨਾਰੰਗ ਅਨੁਸਾਰ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਅਤੇ ਕਾਫੀ ਸਮਾਂ ਬਾਅਦ ਤੱਕ ਵੀ ਇਤਿਹਾਸ ਵਿੱਚ ਇੱਕ ਵੀ ਐਸੇ ਹਿੰਦੂ ਦਾ ਨਾਮ ਨਹੀਂ ਮਿਲਦਾ ਜਿਸ ਨੇ ਆਪਣੀ ਕੌਮ ਨਾਲ ਹੁੰਦੇ ਆ ਰਹੇ ਦੁਰ-ਵਿਵਹਾਰ ਵਿਰੁਧ ਅਵਾਜ ਤੱਕ ਉਠਾਉਣ ਦਾ ਹੀਆ ਕੀਤਾ ਹੋਵੇ। ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿੱਚ ਹਿੰਦੂਆਂ ਦੀ ਸਾਹ-ਸੱਤ-ਹੀਣਤਾ ਦਾ ਜਿਕਰ ਕੀਤਾ ਹੈ, ਗੁਰੂ ਜੀ ਫੁਰਮਾਉਂਦੇ ਹਨ ਕਿ

"ਇਸ ਸਮੇਂ ਗੁਲਾਮੀ ਦੀ ਭਾਵਨਾ ਇਸ ਹੱਦ ਤੱਕ ਹਿੰਦੂ ਕਿਰਦਾਰ ਵਿੱਚ ਸਮਾ ਚੁੱਕੀ ਹੈ ਕਿ ਉਨ੍ਹਾਂ ਨੇ ਮੁਸਲਮਾਨ ਹਾਕਮਾਂ ਦੇ ਤੌਰ ਤਰੀਕੇ ਅਤੇ ਤਰਜ਼ੇ ਜਿੰਦਗੀ ਨੂੰ ਅਪਨਾ ਲਿਆ ਹੈ। ਲੰਮੀ ਗੁਲਾਮੀ ਕਾਰਨ ਧੋਖੇਬਾਜੀ, ਕਾਇਰਤਾ ਅਤੇ ਅਤਿ ਦਰਜੇ ਦੀ ਸਰਬ ਪੱਖੀ ਅਧੋਗਤੀ ਹਿੰਦੂ ਕਿਰਦਾਰ ਦਾ ਹਿੱਸਾ ਬਣ ਚੁੱਕੀ ਹੈ"। ਇਹ ਉਸ ਸਮੇਂ ਦੇ ਹਿੰਦੂ ਕਿਰਦਾਰ ਦੀ ਮੂੰਹ ਬੋਲਦੀ ਤਸਵੀਰ ਹੈ ਜਦ ਉਨ੍ਹਾਂ ਦੇ ਪਰਮ ਪਵਿਤਰ ਮੰਦਰ ਮੁਸਲਿਮ ਹਾਕਮਾਂ ਵਲੋਂ ਢਾ-ਢੇਰੀ ਕੀਤੇ ਜਾ ਰਹੇ ਸਨ ਉਤੇ ਉਨ੍ਹਾਂ ਦੀਆਂ ਪਵਿੱਤਰ ਤੇ ਪਵਿੱਤਰ ਦੇਵੀ ਦੇਵਤਿਆਂ ਧੀਆਂ ਮੂਰਤੀਆਂ ਨੂੰ ਤੋੜ ਫੋੜ ਕੇ ਮਸੀਤਾਂ ਨੂੰ ਜਾਂਦੇ ਰਾਹਾਂ ਵਿੱਚ ਲਗਾਇਆ ਜਾ ਰਿਹਾ ਸੀ ਤਾਂ ਕਿ ਮੁਸਮਮਾਨਾਂ ਨੂੰ ਇਹ ਅਹਿਸਾਸ ਰਹੇ ਕਿ ਉਹ ਹਿੰਦੂਆਂ ਦੀਆਂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਦੀ ਹਿੱਕ ਉੱਤੇ ਪੈਰ ਰੱਖ ਕੇ ਮਸੀਤ ਨੂੰ ਜਾ ਰਹੇ ਹਨ। ਅਜਿਹੇ ਹਾਲਾਤਾਂ ਵਿੱਚ ਮੁਗਲ ਦਰਬਾਰ ਦੇ ਕਈ ਬ੍ਰਾਹਮਣ ਦਰਬਾਰੀ ਮੁਸਲਿਮ ਬਾਦਸ਼ਾਹਾਂ ਨੂੰ ਇਹ ਕਹਿ ਕੇ ਪਰਮਾਤਮਾਂ ਦਾ ਰੂਪ ਦਰਸਾ ਰਹੇ ਸਨ ਕਿ "ਦਿਲੀਸਰਵਰ, ਜਗਦੀਸ਼ਵਰ" (ਹਵਾਲਾ ਜਗਨਨਾਥ ਬ੍ਰਾਹਮਣ ਜੋ ਅਕਬਰ ਦਾ ਦਰਬਾਰੀ ਸੀ) ਇੱਜਤ ਅਤੇ ਆਬਰੂ ਦੀ ਭਾਵਨਾ ਇਸ ਹੱਦ ਤੱਕ ਮਰ ਚੁੱਕੀ ਸੀ ਕਿ ਇਨ੍ਹਾਂ ਵਿੱਚੋਂ ਉਹ ਹਿੰਦੂ ਰਾਜਪੂਤ ਜਿਨ੍ਹਾਂ ਦੀ ਕਥਿਤ ਅਣੱਖ ਤੇ ਬਹਾਦਰੀ ਦੇ ਸੋਹਿਲੇ ਗਾਏ ਜਾਂਦੇ ਹਨ, ਆਪਣੀਆਂ ਧੀਆਂ ਭੈਣਾਂ ਦੇ ਡੋਲੇ ਆਪਣੇ ਹੀ ਮੋਢਿਆਂ ਤੇ ਚੁੱਕ ਕੇ ਉਨ੍ਹਾਂ ਹੀ ਮੁਸਲਿਮ ਹਾਕਮਾਂ ਦੇ ਹਰਮਾਂ ਤੱਕ ਪਹੁੰਚਾ ਰਹੇ ਸਨ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਹਿੰਦੂ ਔਰਤਾਂ ਕਾਬਲ, ਗ਼ਜ਼ਨੀ ਅਤੇ ਮੱਧ ਏਸ਼ੀਆ ਦੇ ਬਜ਼ਾਰਾਂ ਵਿੱਚ ਇੱਕ-ਇੱਕ, ਦੋ-ਦੋ ਜਾਂ ਚਾਰ-ਚਾਰ ਕੌਡੀਆਂ ਨਾਲ ਵਿੱਕ ਰਹੀਆਂ ਸਨ।

ਅਜਿਹੇ ਜੋਰ ਤੇ ਜ਼ੁਲਮ ਦੇ ਦੌਰ ਵਿਰੁੱਧ ਪੂਰਬੀ ਦੁਨੀਆਂ ਵਿੱਚ ਜੇ ਕਿਸੇ ਨੇ ਅਵਾਜ਼ ਉਠਾਈ ਤਾਂ ਉਹ ਸਿੱਖ ਧਰਮ ਅਤੇ ਸਿੱਖ ਕੌਮ ਦੇ ਨਿਰਮਾਤਾ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਹਨ, ਜਿਨ੍ਹਾਂ ਨੇ ਜਿੱਲਤ ਤੇ ਚਿੱਕੜ ਵਿੱਚ ਡਿੱਗੇ ਹੋਏ ਲੋਕਾਂ ਨੂੰ ਝੰਜੋੜਦਿਆਂ ਫੁਰਮਾਇਆ ਸੀ "ਜੇ ਜੀਵੈ ਪਤਿ ਲੱਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ ਅੰਕ 142 ਅਰਥਾਤ ਜਿੱਲਤ ਦੀ ਜਿੰਦਗੀ ਜਿਊਣ ਨਾਲੋਂ ਤਾਂ ਮਰ ਜਾਣਾ ਹੀ ਚੰਗਾ ਹੈ। ਜੋ ਸਮਾਨਤਾ ਅਤੇ ਸਵੈ ਸਤਿਕਾਰ ਦੇ ਅਧਾਰਤ ਹੱਕ ਅਤੇ ਇਨਸਾਫ ਸਿੱਖ ਸਿਧਾਂਤਾਂ ਦੇ ਬੁਨਿਆਦੀ ਅਸੂਲ ਹਨ ਅਤੇ ਉਨ੍ਹਾਂ ਦੇ ਹੱਕਾਂ ਦੀ ਰਾਖੀ ਲਈ ਅਜਿਹਾ ਸਮਾਂ ਆਉਂਦਾ ਹੈ ਜਦੋਂ ਜੂਝ ਮਰਨਾ ਜੀਊਂਦੇ ਰਹਿਣ ਨਾਲੋਂ ਵਧੇਰੇ ਸ਼ੋਭਨੀਕ ਹੁੰਦਾ ਹੈ। 'ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ ਇਹ ਸਿਆਸੀ ਅਤੇ ਧਾਰਮਿਕ ਜੀਵਨ ਦੇ ਸੁਮੇਲ ਇਹ ਸਿਧਾਂਤ ਜਿੰਦਗੀ ਦੀਆਂ ਉੱਚੀਆਂ ਸੁੱਚੀਆਂ ਸਦੀਵੀ ਕਦਰਾਂ ਕੀਮਤਾਂ ਦੇ ਪ੍ਰਤੀਕ ਹਨ ਜਿਸ ਜੁਗ ਅਤੇ ਵਿਸ਼ੇਸ਼ ਕਰ ਜਿਸ ਮੁਲਕ ਵਿੱਚ ਇਹ ਸਿਧਾਂਤ ਪਹਿਲੇ ਪਹਿਲ ਉਲੀਕੇ ਉਤੇ ਪਰਚਾਰੇ ਗਏ, ਉਸ ਸਮੇਂ ਆਮ ਜਨਤਾ ਇਨ੍ਹਾਂ ਦਾ ਸੰਕਲਪ ਤੱਤ ਵੀ ਨਹੀਂ ਸੀ ਕਰ ਸਕਦੀ। ਆਮ ਲੋਕਾਂ ਨੂੰ ਇਹ ਸਿਧਾਂਤ ਗ੍ਰਹਿਣ ਕਰਵਾਉਣ ਉਤ ਉਨ੍ਹਾਂ ਨੂੰ ਇਨ੍ਹਾਂ ਦੀ ਹਰ ਕੀਮਤ ਤੇ ਰਾਖੀ ਕਰ ਸਕਣ ਦਾ ਬਲ ਬਖਸ਼ਣ ਵਾਸਤੇ ਸਿੱਖ ਗੁਰੂ ਸਾਹਿਬਾਨ ਨੇ ਅਨੇਕਾਂ ਮਹਾਨ ਕੁਰਬਾਨੀਆਂ ਦੁਆਰਾ ਇੱਕ ਅਮਰ ਗੌਰਵਮਈ ਰਾਹ ਉਲੀਕਿਆ ਜਿਸ ਤੇ ਚੱਲ ਕੇ ਸਿੱਖਾਂ ਨੇ ਇਤਿਹਾਸ ਦਾ ਮੂੰਹ ਮੁਹਾਂਦਰਾ ਹੀ ਬਦਲ ਕੇ ਰੱਖ ਦਿੱਤਾ। "ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਨੇ ਮੁੱਖ ਦੀ ਸੋਚ ਨੂੰ ਹੀ ਬਦਲ ਸੁੱਟਿਆ।

ਜਿਸ ਸਿੱਖ ਕੌਮ ਨੇ ਮਨੁੱਖਤਾ ਅਤੇ ਵਿਸ਼ੇਸ਼ ਕਰ ਹਿੰਦ ਵਾਸੀਆਂ ਦੇ ਕਲਿਆਣ ਹਿੱਤ ਇਤਿਹਾਸ ਵਿੱਚ ਇਤਨੀ ਮਹੱਤਵਪੂਰਨ ਭੂਮਿਕਾ ਨਿਭਾਈ ਅਤੇ ਜਿਸ ਹਿੰਦੂ ਫਿਰਕੇ ਨੇ ਸਿੱਖਾਂ ਦੀਆਂ ਕੁਰਬਾਨੀਆਂ ਦਾ ਸਭ ਤੋਂ ਵੱਧ ਲਾਭ ਉਠਾਇਆ ਅੱਜ ਉਹ ਹੀ ਹਿੰਦੂ ਸਿੱਖਾਂ ਵਲੋਂ ਇਤਿਹਾਸ ਵਿੱਚ ਜੋਗ ਸਥਾਨ ਲੈ ਸਕਣ ਦਾ ਭਰਪੂਰ ਵਿਰੋਧ ਕਰ ਰਿਹਾ ਹੈ। ਉਹੀ ਹਿੰਦੂ ਜੋ ਸਿੱਖਾਂ ਦੇ ਮੋਢਿਆਂ ਤੇ ਚੜ੍ਹ ਕੇ ਤੱਖਤ ਅਤੇ ਰਾਜ ਦਾ ਵਾਰਸ ਬਣਿਆ ਬੈਠਾ ਹੈ, ਸਿੱਖਾਂ ਨੂੰ ਬਰਾਬਰ ਦਾ ਭਾਈਵਾਲ ਮੰਨਣਾ ਤਾਂ ਇੱਕ ਪਾਸੇ ਰਿਹਾ, ਇਹਨਾਂ ਨੂੰ ਹਰ ਹੀਲੇ ਛੁਟਿਆਉਣ ਅਤੇ ਮਿੱਟੀ ਵਿੱਚ ਰੁਲਾਉਣ ਤੇ ਤੁਲਿਆ ਹੋਇਆ ਹੈ ਕਹਿੰਦੇ ਹਨ ਅਕ੍ਰਿਤਘਣਤਾ ਸਭ ਤੋਂ ਵੱਡਾ ਪਾਪ ਹੈ, ਪ੍ਰੰਤੂ ਇਸ ਵੇਲੇ ਤਾਂ 'ਕੂੜ ਫਿਰੈ ਪਰਧਾਨੁ ਵੇ ਲਾਲੋ' 1940 ਤੱਕ ਅਲੀ ਗੜ੍ਹ ਵਿੱਚ ਮੁਸਲਮਾਨਾ ਵਲੋਂ ਹਿੰਦੂਆਂ ਨੂੰ ਰਾਮ ਨੌਵੀਂ ਦੇ ਮੌਕੇ ਤੇ ਕੋਈ ਸ਼ੋਭਾ ਯਾਤਰਾ ਨਹੀਂ ਸੀ ਕੱਢਣ ਦਿੱਤੀ ਜਾਂਦੀ। ਹਿਦੂਆਂ ਦੀ ਕੋਈ ਸੁਣਵਾਈ ਨਹੀਂ ਸੀ।ਹਿੰਦੂਆਂ ਨੇ ਇਸ ਕਰਕੇ 1940 ਵਿੱਚ ਅਕਾਲ ਤੱਖਤ ਦੇ ਜਥੇਦਾਰ ਸ. ਸਾਧੂ ਸਿੰਘ ਭੌਰਾ ਪਾਸ ਬੇਨਤੀ ਕੀਤੀ ਕਿ ਰਾਮ ਨੌਵੀਂ ਦੇ ਮੌਕੇ ਸ਼ੋਭਾ ਯਾਤਰਾ ਕੱਢਣ ਲਈ ਉਨ੍ਹਾਂ ਦੀ ਮੱਦਦ ਕੀਤੀ ਜਾਵੇ। ਰਾਮ ਨੌਵੀਂ ਦੇ ਮੌਕੇ ਤੇ ਪਹਿਲੀ ਸ਼ੋਭਾ ਯਾਤਰਾ ਜਥੇਦਾਰ ਸਾਧੂ ਸਿੰਘ ਭੌਰਾ ਦੀ ਅਗਵਾਈ ਹੇਠ ਅੰਮ੍ਰਿਤਸਰ ਅਤੇ ਅਲੀ ਗੜ੍ਹ ਦੇ ਸਿੱਖਾਂ ਦੀ ਮੱਦਦ ਨਾਲ ਕੱਢੀ ਗਈ।

*ਬਾਕੀ ਅਗਲੇ ਅੰਕ 'ਚ*

—0—

# ਪੰਜਾਬੀਆਂ ਦਾ ਸਾਦਗੀ ਵੱਲ ਮੋੜਾ ਜ਼ਰੂਰੀ

*ਪ੍ਰੋ: (ਡਾ.) ਸਰਬਜੀਤ ਸਿੰਘ*
*9914242004*

ਸਮਾਜਿਕ ਬੁਰਾਈਆਂ ਦੀ ਸੂਚੀ ਬਹੁਤ ਲੰਮੀ ਹੈ। ਇਸ ਵਿੱਚ ਇੱਕ ਹੋਰ ਨਵੀਂ ਬੁਰਾਈ ਵੀ ਜੁੜ ਗਈ ਹੈ - ਫਜ਼ੂਲ ਖਰਚੀ। ਜਿੱਥੇ ੧੦੦ ਰੁਪਏ ਨਾਲ ਸਰ ਸਕਦਾ ਹੈ ਓਥੇ ੫੦੦ ਰੁਪਏ ਖਰਚਨੇ। ਕੇਵਲ ਵਿਖਾਵੇ ਹਿਤ। ਆਪਣੀ ਟੌਹਰ ਬਣਾਉਣ ਤੇ ਵਿਖਾਉਣ ਹਿਤ।

ਪੁਰਾਨੀ ਵਸਤ ਵਿੱਚ ਥੋੜੀ ਜਿਹੀ ਖਰਾਬੀ ਆਈ - ਚਲੋ ਸੁੱਟੋ ਤੇ ਨਵੀਂ ਲੈ ਲਵੋ। ਇਹ ਰੁਝਾਨ ਕੇਵਲ ਅਮੀਰ ਘਰਾਂ ਵਿੱਚ ਹੀ ਨਹੀਂ ਸਗੋਂ ਮੱਧ ਵਰਗੀ ਪਰਿਵਾਰਾਂ ਵਿੱਚ ਵੀ ਦੇਖਣ ਨੂੰ ਮਿਲ ਰਿਹਾ ਹੈ। ਹਵਾ ਹੀ ਐਸੀ ਵਗੀ ਪਈ ਹੈ ਕਿ ਹੁਣ ਤਾਂ ਜੁੱਤੀ ਗੰਢਾਉਣ ਦਾ ਰਿਵਾਜ ਹੀ ਖਤਮ ਹੋ ਗਿਆ ਹੈ। ਮੋਚੀ ਲੱਭਣੇ ਪੈਂਦੇ ਹਨ। ਇਸੇ ਤਰ੍ਹਾਂ ਇਲੈਕਟ੍ਰਾਨਿਕ ਸਮਾਨ ਦਾ ਗੰਦ ਤਾਂ ਸਾਰੇ ਵਿਸ਼ਵ ਵਿੱਚ ਸਮੱਸਿਆ ਬਣ ਗਿਆ ਹੈ। ਵੇਖਾ ਦੇਖੀ ਹਰ ਕੋਈ ਵੱਧ ਤੋਂ ਵੱਧ ਖਰਚ ਕਰਨ ਵਿੱਚ ਹੀ ਆਪਣੀ ਸ਼ਾਨ ਸਮਝਣ ਲੱਗ ਗਿਆ ਹੈ।

ਇਸ ਦਾ ਨਤੀਜਾ ਹੈ ਕਿ ਜਿੱਥੇ ਪੈਸੇ ਦੀ ਬਰਬਾਦੀ ਹੋ ਰਹੀ ਹੈ, ਖਪਤਕਾਰੀ ਸਭਿਆਚਾਰ ਵੱਧ ਰਿਹਾ ਹੈ। ਲੋਕਾਂ ਦਾ ਬੱਚਤ ਖਾਤਾ ਘੱਟ ਰਿਹਾ ਹੈ ਤੇ ਬਹੁਤੇ ਤਾਂ ਕਰਜ਼ਾਈ ਵੀ ਹੋਈ ਜਾ ਰਹੇ ਹਨ। ਚਾਦਰ ਵੇਖ ਕੇ ਪੈਰ ਪਸਾਰਨੇ ਦੀ ਗੱਲ ਵਿਸਰ ਚੁੱਕੀ ਹੈ। ਅਮੀਰਾਂ ਦੀ ਨਕਲ ਕਰਦਿਆਂ ਮੱਧ ਵਰਗ ਆਪਣਾ ਝੁੱਗਾ ਚੌੜ ਕਰੀ ਜਾ ਰਿਹਾ ਹੈ।

ਫਜ਼ੂਲ ਖਰਚੀ ਦਾ ਸੱਭ ਤੋਂ ਵੱਧ ਪ੍ਰਗਟਾਵਾ ਹੁੰਦਾ ਹੈ ਵਿਆਹਾਂ ਤੇ। ਪੰਜਾਬ ਨੇ ਤਾਂ ਹੱਦ ਹੀ ਮੁਕਾ ਦਿੱਤੀ ਹੈ। ਵਿਆਹ ਹੀ ਨਹੀਂ ਮਰਨੇ ਭੋਗ ਵੀ ਵਿਖਾਵਿਆਂ ਨਾਲ ਭਰਪੂਰ ਹੋ ਗਏ ਹਨ। ਕਹਿੰਦੇ ਹਨ - ਹੁਣ ਪੰਜਾਬ ਵਿੱਚ ਮਰਨਾ ਵੀ ਮਹਿੰਗਾ ਹੋਈ ਜਾ ਰਿਹਾ ਹੈ। ਪਿੱਛੇ ਜਿਹੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵੱਲੋਂ 'ਸਾਦੇ ਵਿਆਹ ਸਾਦੇ ਭੋਗ...ਨਾ ਕਰਜ਼ਾ ਨਾ ਚਿੰਤਾ ਰੋਗ' ਦਾ ਨਾਅਰਾ ਵੀ ਬੁਲੰਦ ਕੀਤਾ ਗਿਆ ਸੀ।

ਸਾਦੇ ਵਿਆਹ ਦਾ ਮਤਲਬ ਇਹ ਨਹੀਂ ਹੈ ਕਿ ਬਿਲਕੁਲ ਬੇਰੌਣਕਾ ਵਿਆਹ, ਕੇਵਲ ੫-੭ ਬਰਾਤੀਆਂ ਵਾਲਾ ਵਿਆਹ, ੫੦੦-੧੦੦੦ ਦੇ ਖਰਚੇ ਵਾਲਾ ਵਿਆਹ। ਬਲਕਿ ਸਾਦੇ ਵਿਆਹ ਤੋਂ ਭਾਵ ਹੈ ਜਿੱਥੇ ਬੇਲੋੜਾ ਇਕੱਠ ਨਹੀਂ, ਵਾਧੂ ਸਜਾਵਟ ਨਹੀਂ, ਪੈਲਸਾਂ ਵਿਚ ਪਕਵਾਨਾਂ ਦਾ ਵਿਖਾਵਾ ਨਹੀਂ, ਵਾਧੂ ਸਮਾਗਮ ਨਹੀਂ, ਇੱਕੋ ਵਾਰੀ ਪਾਈ ਜਾਣ ਵਾਲੀ ਮਹਿੰਗੀ ਵਿਆਹ ਵਾਲੀ ਪੋਸ਼ਾਕ ਨਹੀਂ। ਸੰਖੇਪ ਵਿਚ ਜੇ ਕਹਿਣਾ ਹੋਵੇ ਤਾਂ ਸਾਦਾ ਵਿਆਹ ਹੈ ਘੱਟ ਸਮਾਗਮ, ਘੱਟ ਮਿਹਮਾਨ, ਘੱਟ ਪਕਵਾਨ, ਕੋਈ ਵਿਖਾਵਾ ਨਹੀਂ ਪਰ ਵੱਧ ਹਾਸਾ-ਠੱਠਾ , ਵੱਧ ਦਾਨ ਤੇ ਵੱਧ ਮਾਣ।

ਪਿਛਲੇ ਦਿਨੀ ਲੁਧਿਆਣਾ ਦੇ ਇੱਕ ਨੌਜਵਾਨ ਜਿਸਨੇ ਅਮਰੀਕਾ ਤੋਂ ਪੜਾਈ ਕੀਤੀ ਹੋਈ ਹੈ ਦਾ ਵਿਆਹ ਆਕਸਫੋਰਡ ਯੂਨੀਵਰਸਿਟੀ ਇੰਗਲੈਂਡ ਦੀ ਰੋਡਸ ਸਕਾਲਰ ਬੀਬੀ ਨਾਲ ਹੋਇਆ। ਇਹ ਵਿਆਹ ਇੱਕ ਮਿਸਾਲ ਹੀ ਹੋ ਨਿਬੜਿਆ।

ਦੋਹਾਂ ਪਰਿਵਾਰਾਂ ਨੇ ਕੇਵਲ ਇੱਕ-ਇੱਕ ਸਮਾਗਮ ਹੀ ਕੀਤਾ, ਉਹ ਵੀ ਸਾਂਝਾ। ਲੜਕੇ ਵਾਲਿਆਂ ਨੇ ਰਾਤ ਨੂੰ ਲੇਡੀਜ਼ ਸੰਗੀਤ ਕੀਤਾ ਤੇ ਲੜਕੀ ਵਾਲਿਆਂ ਨੇ ਅਨੰਦ ਕਾਰਜ। ਲੇਡੀਜ਼ ਸੰਗੀਤ ਤੇ ਮਿਹਮਾਨ ਦੋਹਾਂ ਪਰਿਵਾਰਾਂ ਦੇ ਮਿਲਾ ਕੇ ੧੦੦ ਤੋਂ ਵੱਧ ਨਹੀਂ ਸਨ ਅਤੇ ਅਨੰਦ ਕਾਰਜ ਸਮੇਂ ੩੦੦ ਦੇ ਕਰੀਬ।

ਦੋਹਾਂ ਸਮਾਗਮਾਂ ਤੇ ਕੋਈ ਬੇਲੋੜੀ ਸਜਾਵਟ , ਲਾਈਟਾਂ

ਆਦਿ ਨਹੀਂ ਸਨ ਤੇ ਯਤਨ ਕੀਤਾ ਗਿਆ ਕਿ ਕੇਵਲ ਪੌਸ਼ਟਿਕ ਖਾਨਾ ਹੀ ਹੋਵੇ। ਜਿਵੇਂ ਕੋਲਡ ਡਰਿੰਕ ਦੀ ਥਾਂ ਤੇ ਲੱਸੀ ਤੇ ਨਿੰਬੂ ਪਾਣੀ, ਆਦਿ। ਹੱਥ ਦੀ ਇੱਕ ਮੁੰਦਰੀ ਤੋਂ ਇਲਾਵਾ ਕੋਈ ਸੋਨਾ, ਗਹਿਣਾ ਨਵਾਂ ਨਹੀਂ ਖਰੀਦਿਆ। ਕਹਿੰਦੇ ਜੇ ਸੋਨਾ ਔਖੇ ਸਮੇਂ ਦੀ ਲੋੜ ਲਈ ਦੇਣਾ ਹੀ ਹੈ ਤਾਂ ਫਿਰ ਸੁਨਿਆਰੇ ਨੂੰ ਢਲਵਾਈ ਤੇ ਬਨਵਾਈ ਦੇ ਵਾਧੂ ਪੈਸੇ ਕਿਉਂ ਦੇਈਏ। ਲੇਡੀਜ਼ ਸੰਗੀਤ ਭਰਪੂਰ ਅਨੰਦ ਵਾਲਾ ਸਮਾਗਮ ਸੀ ਪਰ ਕੋਈ ਗਾਇਕ ਜਾਂ ਨੱਚਣ ਵਾਲੇ ਨਹੀਂ ਸਨ ਬੁਲਾਏ। ਸਗੋਂ ਦੋਹਾਂ ਪਰਿਵਾਰਾਂ ਦੇ ਬੱਚੇ ਤੋਂ ਲੈ ਕੇ ਵੱਡੀ ਉਮਰ ਵਾਲਿਆਂ ਨੇ ਆਪੋ ਆਪਣੇ ਗੁਣਾਂ ਤੇ ਜੌਹਰ ਦਾ ਪ੍ਰਗਟਾਵਾ ਕੀਤਾ।

ਅੰਮ੍ਰਿਤ ਵੇਲੇ ੬ ਤੋਂ ੮ ਵਜੇ ਤੱਕ ਆਸਾ ਦੀ ਵਾਰ ਦੇ ਕੀਰਤਨ ਤੋਂ ਉਪਰੰਤ ਅਨੰਦ ਕਾਰਜ ਕੀਤਾ ਗਿਆ। ਵਿਸ਼ੇਸ਼ ਤੌਰ ਤੇ ਵਿਦਵਾਨ ਬੁਲਾਏ ਜਿਹਨਾਂ ਨੇ ਬੱਚਾ-ਬੱਚੀ ਦੋਹਾਂ ਨੂੰ ਮਰਯਾਦਾ ਤੇ ਜੀਵਨ-ਜਾਚ ਦ੍ਰਿੜ ਕਰਵਾਈ। ਨਾਸ਼ਤਾ ਕਰਨ ਤੋਂ ਬਾਅਦ ਦਸ ਵਜੇ ਤੱਕ ਦੋਵੇਂ ਪਰਿਵਾਰ ਆਪੋ ਆਪਣੇ ਘਰ ਵੀ ਪੁੱਜ ਗਏ ਸਨ। ਡੋਲੀ ਗੁਰਦੁਆਰਾ ਸਾਹਿਬ ਤੋਂ ਹੀ ਤੋਰੀ ਗਈ। ਭਾਵ ਹਰ ਰਸਮ ਵਿਚ ਸਾਦਗੀ ਤੇ ਅਨੰਦ ਭਰਨ ਦੀ ਕੋਸ਼ਿਸ਼ ਕੀਤੀ ਗਈ।

ਜੇ ਸਮਾਜ ਦੇ ਐਨਾ ਪੜੇ ਲਿਖੇ ਨੌਜਵਾਨ ਅਤੇ ਦੋਨੋ ਪਰਿਵਾਰ ਜੋ ਚੰਗੇ ਸਰਦੇ ਪੁਜਦੇ ਹਨ ਅਜਿਹਾ ਵਿਆਹ ਕਰ ਸਕਦੇ ਹਨ ਤਾਂ ਬਾਕੀ ਸਮਾਜ ਕਿਉਂ ਨਹੀਂ। ਦੋਹਾਂ ਪਰਿਵਾਰਾਂ ਨੇ ਵਿਖਾਵੇ ਤੋਂ ਬਚਾਈ ਗਈ ਮਾਇਆ, ਲਗਭਗ ਦੱਸ ਲੱਖ ਦੇ ਨਾਲ ਗਰੀਬ ਤੇ ਲੋੜਵੰਦ ਬੱਚਿਆਂ ਦੀ ਪੜਾਈ ਲਈ ਇੱਕ ਫੰਡ ਵੀ ਕਾਇਮ ਕੀਤਾ।

ਨਾਮਵਰ ਇਤਿਹਾਸਕਾਰ ਪ੍ਰਿੰਸੀਪਲ ਨਰਿੰਦਰਪਾਲ ਸਿੰਘ ਜੀ ਨੇ ਬੜੀ ਖੂਬਸੂਰਤ ਗਲ ਸੁਣਾਈ। ਕਹਿੰਦੇ ਗੁਰੂ ਨਾਨਕ ਦੇਵ ਜੀ ਦੀ ਬਰਾਤ ਬੜੀ ਹੀ ਸਾਦੀ ਸੀ, ਸਾਧਾਰਨ ਸੀ। ਬਰਾਤ ਵੇਖ ਕੇ ਪਿੰਡ ਵਾਲੇ ਕਹਿਣ -- 'ਪਟਵਾਰੀ ਦਾ ਮੁੰਡਾ ਹੈ, ਸਾਦਾ ਜਿਹਾ ਹੀ ਬਣ ਕੇ ਆ ਗਿਆ ਹੈ'। ਤਾਂ ਹੀ ਉਹਨਾਂ ਨੂੰ ਉਸ ਕੰਧ ਦੇ ਕੋਲ ਬਿਠਾਇਆ ਗਿਆ, ਜੋ ਡਿਗਣ ਵਾਲੀ ਸੀ।

ਇਸੇ ਤਰਾਂ ਗੁਰੂ ਅਰਜਨ ਦੇਵ ਜੀ ਦੇ ਵਿਆਹ ਵਿੱਚ ਵੀ ਬਰਾਤ ਵਿਚ ਬਹੁਤੇ ਸਾਦੇ ਤੇ ਸਾਧਾਰਨ ਸਿੱਖ ਹੀ ਸ਼ਾਮਲ ਸਨ। ਲੋਕ ਹੈਰਾਨ ਸਨ ਕਿ ਉਂਝ ਤਾਂ ਇਹ ਗੁਰੂ ਹਨ ਪਰ ਬਰਾਤ ਕਿੰਨੀ ਹੀ ਆਮ ਜਿਹੀ ਲੈ ਕੇ ਆਏ ਹਨ। ਤਾਂ ਹੀ ਉਹਨਾਂ ਚਾਲ ਚਲੀ ਕਿ ਕਿੱਲਾ ਪੁਟੋਗੇ ਤਾਂ ਹੀ ਵਿਆਹ ਕੀਤਾ ਜਾਵੇਗਾ। ਗੁਰ ਇਤਿਹਾਸ ਵਿਚ ਤਾਂ ਵਿਆਹਾਂ ਸਮੇਂ ਗਰੀਬਾਂ ਲਈ ਕਪੜੇ ਆਦਿ ਭੇਂਟ ਕਰਨ ਦੇ ਉਦਾਹਰਨ ਵੀ ਮਿਲਦੇ ਹਨ।

ਅੱਜ ਲੋੜ ਹੈ ਸਾਰੇ ਪੰਜਾਬ ਵਾਸੀ ਪ੍ਰਣ ਕਰਨ ਕਿ ਵਿਆਹ ਸਮੇਂ ਸੀਮਤ ਇਕੱਠ ਕਰਾਂਗੇ, ਘੱਟ ਤੋਂ ਘੱਟ ਜਾਂ ਇੱਕ ਹੀ ਸਮਾਗਮ ਰੱਖਾਂਗੇ, ਬੇਲੋੜੇ ਪਕਵਾਨਾਂ ਤੇ ਸਜਾਵਟਾਂ ਵਿਚ ਨਹੀਂ ਪਵਾਂਗੇ, ਲੋੜਵੰਦਾਂ ਲਈ ਚੰਗੀ ਰਕਮ ਕੱਢਾਂਗੇ ਤੇ ਵੰਡ ਛਕਾਂਗੇ। ਵਾਧੂ ਇਕੱਠ ਸੰਬੰਧੀ ਕਈ ਲੋਕਾਂ ਦੀ ਰਾਇ ਹੁੰਦੀ ਹੈ ਕਿ ਅਸੀਂ ਐਨਾ ਸ਼ਗਨ ਦਿੱਤਾ ਹੋਇਆ ਹੈ ਹੁਣ ਵਾਪਿਸ ਕਿਉਂ ਨਾ ਲਈਏ। ਆਰਥਿਕ ਮਾਹਰ ਦੱਸਦੇ ਹਨ ਕਿ ਅਜੋਕੇ ਮਹਿੰਗੇ ਵਿਆਹਾਂ ਤੇ ੧੧੦੦ ਰੁਪਏ ਦਾ ਸ਼ਗਨ ਵਾਪਿਸ ਲੈਣ ਲਈ ਤੁਸੀਂ ਉਸ ਪਰਿਵਾਰ ਤੇ ਘੱਟੋਂ ਘੱਟ ੩੦੦੦ ਰੁਪਏ ਦਾ ਖਰਚ ਕਰਦੇ ਹੋ। ਸ਼ਗਨ ਵਾਪਸ ਨਹੀਂ ਆਂਦਾ ਸਗੋਂ ਤੁਹਾਨੂੰ ਹੋਰ ਵਾਧੂ ਖਰਚਾ ਕਰਨਾ ਪੈਂਦਾ ਹੈ।

ਜਿੱਥੇ ਵਿਆਹ ਸਾਦੇ ਕਰਨ ਦੀ ਲੋੜ ਹੈ ਉੱਥੇ ਨਾਲ ਹੀ ਮ੍ਰਿਤਕ ਦੇ ਭੋਗ ਦੀਆਂ ਰਸਮਾਂ ਦੇ ਸਮੇਂ ਵੀ ਬੇਲੋੜਾ ਖਰਚਾ ਨਹੀਂ ਕਰਨਾ ਚਾਹੀਦਾ। ਮ੍ਰਿਤਕ ਦੇ ਭੋਗ ਸਮੇਂ ਰੋਟੀ ਹੀ ਅੱਜ ਕੱਲ ਵਿਆਹਾਂ ਵਰਗੀ ਹੋਣ ਲੱਗ ਪਈ ਹੈ। ਭੋਗ ਸਮੇਂ ਰੋਟੀ ਕੇਵਲ ਦੂਰੋਂ ਆਏ ਰਿਸ਼ਤੇਦਾਰਾਂ ਜਾਂ ਮਿਹਮਾਨਾਂ ਲਈ ਹੀ ਹੋਣੀ ਚਾਹੀਦਾ ਹੈ। ਪਿਛਲੇ ਦਿਨੀ ਵਾਟਸਐਪ ਰਾਹੀਂ ਇਕ ਬੜਾ ਹੀ ਚੰਗਾ ਸੁਨੇਹਾ ਅਇਆ ਜੋ ਪ੍ਰੇਰਣਾ ਕਰਦਾ ਹੈ ਕਿ ਨਗਰ ਨਿਵਾਸੀ ਮ੍ਰਿਤਕ ਦੇ ਭੋਗ ਦੀ ਰੋਟੀ ਨਾ ਖਾਣ। ਚੰਗਾ ਹੋਵੇ ਜੇ ਹਰ ਪਿੰਡ-ਨਗਰ-ਮੁਹੱਲੇ ਵਿਚ ਐਸੇ ਰੱਜੇ ਪੁਰਸ਼-ਇਸਤਰੀਆਂ ਹੋਣ ਜੋ ਆਪੇ ਹੀ, ਆਪੇ ਨਾਲ ਫੈਂਸਲਾ ਕਰ ਲੈਣ ਕਿ ਅਸਾਂ ਭੋਗ ਸਮੇਂ ਕਿਸੇ ਤੇ ਬੋਝ ਨਹੀਂ ਬਣਨਾ। ਉੱਥੇ ਰੋਟੀ ਨਹੀਂ ਖਾਣੀ।

ਸਾਦਗੀ ਲਈ ਜੰਗ ਕਰੀਏ

ਇਹ ਜੰਗ ਇਸ ਲਈ ਹੈ ਕਿ ਸਥਾਪਿਤ ਤੇ ਪ੍ਰਚਲਿਤ ਵਿਚਾਰਾਂ ਨੂੰ ਬਦਲਨਾ ਬਹੁਤ ਔਖਾ ਹੁੰਦਾ ਹੈ। ਇਸ ਲਈ 'ਨਿਸ਼ਚਾ' ਤੇ 'ਨਿਰੰਤਰਤਾ' ਜ਼ਰੂਰੀ ਹੈ। ਸੱਚਮੁਚ ਇਹ ਬੜਾ ਹੀ ਔਖਾ ਹੈ ਤੇ ਇਸ ਲਈ ਹੁਣ ਜੰਗ ਛੇੜਨੀ ਤੇ ਜੰਗ ਜਿੱਤਣੀ ਹੋਵੇਗੀ। ਕਿਵੇਂ?

ਪਹਿਲੀ ਜੰਗ - ਆਪਣੇ ਆਪ ਨਾਲ, ਆਪਣੇ ਮਨ ਨਾਲ ਕਰਨੀ ਹੋਵੇਗੀ।

ਦੂਜੀ ਜੰਗ - ਸ਼ੁਰੂ ਹੋਵੇਗੀ ਪਰਿਵਾਰ ਵਿੱਚ। ਜੇ ਬੱਚੇ ਮਨ ਵੀ ਜਾਣ ਤਾਂ ਹੋ ਸਕਦਾ ਮਾਤਾ-ਪਿਤਾ ਨਾ ਮੰਨਣ। ਘਰ ਦੀਆਂ ਬੁੜੀਆਂ ਤੇ ਦੋਸ਼ ਲਗਦੇ ਹਨ ਕਿ ਉਹ ਸ਼ਰੀਕੇ ਦੇ ਡਰੋਂ ਸਾਦਗੀ ਲਈ ਰਾਜੀ ਨਹੀਂ ਹੁੰਦੀਆਂ। ਪਰ ਜੇ ਲਗਾਤਾਰ ਘਰ ਵਿੱਚ ਸੰਵਾਦ ਜਾਰੀ ਰੱਖੀਏ ਤਾਂ ਸਹਿਜੇ ਸਭ ਮੰਨ ਸਕਦੇ ਹਨ। ਹਿੰਮਤ ਨਹੀਂ ਹਾਰਨੀ, ਹਰ ਹਾਲਤ ਵਿੱਚ ਸਾਦਗੀ ਵਿਆਹਾਂ ਦਾ ਉਪਰਾਲਾ ਕਰਨਾ ਹੈ। ਸਮੁੱਚੇ ਤੌਰ ਤੇ ਜੇ ੫੦ ਫ਼ੀਸਦੀ ਸਫਲਤਾ ਹੀ ਮਿਲੇ ਓਹੀ ਭਲੀ। ਫਿਰ ਤੁਹਾਨੂੰ ਦੇਖ ਕੇ ਹੋਰ ਵੀ ਉਦਮ ਕਰਨਗੇ।

ਤੀਜੀ ਜੰਗ ਹੈ ਬਾਹਰਲਿਆਂ ਨਾਲ ਜਿਸ ਦੀ ਲੋੜ ਹੀ ਨਹੀਂ ਪੈਣੀ ਜੇ ਪਰਿਵਾਰ ਇੱਕ ਮੁੱਠ ਹੋ ਕੇ ਫੈਂਸਲਾ ਕਰ ਲਵੇ ਤਾਂ ਕਿਸੇ ਦੀ ਹਿੰਮਤ ਨਹੀਂ ਪੈਣੀ ਕਿ ਉਹ ਜੋਰ ਪਾ ਜਾਵੇ।

'ਸਾਦੇ ਵਿਆਹ ਸਾਦੇ ਭੋਗ' ਪੰਜਾਬ ਦੀ ਕਿਰਸਾਨੀ ਤੇ ਆਮ ਜਵਾਨੀ ਲਈ ਅਤਿ ਲੋੜੀਂਦਾ ਕਦਮ ਹੈ। ਬਸ ਲੋੜ ਹੈ ਇਸਨੂੰ ਪ੍ਰਚੰਡ ਕਰਨ ਦੀ ਤਾਂ ਜੋ ੧੦ ਸਾਲਾਂ ਦਾ ਟੀਚਾ ਪੰਜਾਂ ਸਾਲਾਂ ਵਿਚ ਸਰ ਕਰ ਲਿਆ ਜਾਵੇ। ਸਾਰੇ ਆਪੋ ਆਪਣਾ ਯੋਗਦਾਨ ਪਾਉਣ। ਪ੍ਰਣ ਕਰੀਏ ਸਾਦਾ ਜੀਵਨ ਜੀਵਾਂਗੇ, ਵਿਆਹ ਅਤੇ ਭੋਗ ਸਾਦੇ ਹੀ ਕਰਾਂਗੇ।

ਅਖਬਾਰੀ ਖਬਰਾਂ ਅਨੁਸਾਰ ਹੁਣ ਤੱਕ ਬਲਾਕ ਤਲਵੰਡੀ ਸਾਬੋ (ਬਠਿੰਡਾ) ਦੇ ਘੱਟੋਂ ਘੱਟ ੨੩ ਪਿੰਡਾਂ ਨੇ ਸਾਦਗੀ ਲਈ ਮਤੇ ਪਾਏ ਹਨ। ਇਹ ਹਨ: ਲਹਿਰੀ, ਸੀਂਗੋ ਮੰਡੀ, ਬਹਿਮਣ ਕੌਰ ਸਿੰਘ, ਬਹਿਮਣ ਜੱਸਾ ਸਿੰਘ, ਜਗਾ ਰਾਮ ਤੀਰਥ, ਜੱਜਲ, ਲਾਲੇਆਣਾ, ਫੱਤਾ ਬਾਲੂ, ਕਮਾਲੂ, ਲੇਲੇਵਾਲਾ, ਟਾਂਡੀਆਂ, ਰਾਈਆ, ਜੀਵਨ ਸਿੰਘ ਵਾਲਾ, ਭਾਗੀਵਾਂਦਰ, ਮਾਨਵਾਲਾ, ਕੋਟ ਬਖਤੂ, ਮਲਵਾਲਾ, ਪੱਕਾ ਕਲਾਂ, ਸੰਗਤ ਖੁਰਦ, ਬੰਗੀ ਰੁਘੂ, ਬੰਗੀ ਦੀਪਾ, ਮਲਕਾਣਾ, ਕੌਰੇਆਣਾ। ਇਸੇ ਤਰ੍ਹਾਂ ਮਾਨਸਾ ਜਿਲ੍ਹੇ ਦੇ ਪਿੰਡ ਝੁਨੀਰ, ਖੀਵਾਕਲਾ, ਅਲੀਸ਼ੇਰਾ, ਮੱਤੀ, ਖੀਵਾ, ਧਰਮਪੁਰਾ ਅਤੇ ਹੋਰ ਵੀ ਕਈ ਜਿਲ੍ਹਿਆਂ ਵਿੱਚ ਅਜਿਹੇ ਮਤੇ ਪਾਏ ਜਾ ਰਹੇ ਹਨ। ਇੰਝ ਲੱਗਦਾ ਹੈ ਕਿ ਪੰਜਾਬੀਆਂ ਦਾ ਸਾਦਗੀ ਵੱਲ ਮੋੜਾ ਪੈਣਾ ਸ਼ੁਰੂ ਹੋ ਗਿਆ ਹੈ। ਪਰ ਇਸ ਲਈ ਹਾਲੀ ਵੀ ਬਹੁਤ ਉੱਦਮ ਕਰਨ ਦੀ ਲੋੜ ਹੈ।

ਮੁਕਦੀ ਗੱਲ, ਬਿਨਾਂ ਫਜ਼ੂਲ ਖਰਚੀ ਵਿੱਚ ਕਟੌਤੀ ਕੀਤਿਆਂ ਹੁਣ ਨਹੀਂ ਸਰਨਾ। ਅਸਲ ਮਾਣ ਸਾਦਗੀ ਵਿੱਚ ਹੁੰਦਾ ਹੈ। ਸਰਦੇ ਪੁਜਦੇ ਲੋਕ ਜੇਕਰ ਸਾਦਗੀ ਅਪਨਾਉਣਗੇ ਤਾਂ ਸਾਰਾ ਸਮਾਜ ਉਨ੍ਹਾਂ ਦੀ ਰੀਸ ਕਰੇਗਾ। ਜੇ ਕਿਸੇ ਕੋਲ ਚਾਰ ਪੈਸੇ ਵਾਧੂ ਹਨ ਤਾਂ ਉਹ ਉਸਦਾ ਅਜਿਹਾ ਪ੍ਰਗਟਾਵਾ ਨਾ ਕਰੇ ਜਿਸ ਨਾਲ ਸਮਾਜ ਵਿੱਚ ਵਿਗਾੜ ਪੈਦਾ ਹੋਵੇ। ਕਹਿੰਦੇ ਹਨ ਜੇ ਆਮਦਨ ਵੱਧ ਜਾਵੇ ਤਾਂ ਖਰਚੇ ਨਹੀਂ ਵਧਾਉਣੇ ਚਾਹੀਦੇ ਸਗੋਂ ਲੋੜਵੰਦਾਂ ਦੀ ਮਦਦ ਵੱਧ ਕਰਨੀ ਚਾਹੀਦੀ ਹੈ। ਵਾਧੂ ਪੈਸੇ ਦਾ ਵਿਖਾਵਾ ਨਾ ਕਰੀਏ ਸਗੋਂ ਸੇਵਾ ਤੇ ਲਾਈਏ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਮਾਲਵੇ ਦੀ ਬੇਟੀ ਬਣੀ ਮਿਸਾਲ

*ਤਰਲੋਚਨ ਸਿੰਘ 'ਦੁਪਾਲਪੁਰ'*
*001-408-915-1268*

ਪੰਜਾਬ ਤੋਂ ਆਉਂਦੀਆਂ ਨਿਘਾਰ ਵਾਲੀਆਂ ਖ਼ਬਰਾਂ ਦੀ ਅਕਸਰ ਹੀ ਭਰਮਾਰ ਰਹਿੰਦੀ ਹੈ। ਪਰ ਜਦੋਂ ਕਦੇ ਕੋਈ ਸੁਭਾਗੀ ਸੁਲੱਖਣੀ ਸੂਚਨਾ ਨਜ਼ਰੀਂ ਪੈਂਦੀ ਹੈ ਤਾਂ ਇਉਂ ਮਹਿਸੂਸ ਹੋਣ ਲਗਦਾ ਹੈ, ਜਿਵੇਂ ਕਿਤੇ ਤਪਦੇ ਮਾਰੂਥਲ ਵਿੱਚ ਵਿਆਕੁਲ ਹੋਏ ਖੜ੍ਹਿਆਂ 'ਤੇ ਅਚਾਨਕ ਸਾਵਣ ਦੀ ਠੰਢੀ ਮਿੱਠੀ ਫੁਹਾਰ ਪੈ ਗਈ ਹੋਵੇ। ਬਿਲਕੁਲ ਉਦੋਂ ਇਵੇਂ ਹੀ ਜਾਪਿਆ ਜਦ ਬੀਤੇ ਦਿਨੀ ਸੀ.ਬੀ.ਐਸ.ਈ. ਨੇ ਦਸਵੀਂ ਜਮਾਤ ਦੇ ਨਤੀਜਿਆਂ ਦਾ ਐਲਾਨ ਕੀਤਾ। ਵਿਸ਼ਵ ਭਰ ਵਿੱਚ ਵਸਦੇ ਪੰਜਾਬੀਆਂ ਲਈ 'ਮਹਾਨ ਖੁਸ਼ਖਬਰੀ' ਬਣ ਕੇ ਆਈ ਇਹ ਖਬਰ ਪਲਾਂ ਵਿੱਚ ਹੀ ਸੋਸ਼ਲ ਮੀਡੀਏ 'ਤੇ ਛਾਅ ਗਈ ਕਿ ਪੰਜਾਬ ਦੇ ਮਾਲਵਾ ਇਲਾਕੇ ਦੀ ਇੱਕ ਹੋਣਹਾਰ ਬੱਚੀ ਨਿਰੇ ਪੰਜਾਬ 'ਚੋਂ ਹੀ ਨਹੀਂ ਸਗੋਂ ਦੇਸ਼ ਦੇ ਉੱਤਰੀ ਖਿੱਤੇ ਵਿੱਚੋਂ ਫਸਟ ਆਈ ਹੈ।

ਆਮ ਸਧਾਰਨ ਪੇਂਡੂ ਕਿਸਾਨ ਪ੍ਰਵਾਰ ਨਾਲ ਸੰਬੰਧਿਤ ਸੋਲਾਂ ਸਾਲ ਦੀ ਬਾਲੜੀ ਤਰਨਪ੍ਰੀਤ ਕੌਰ ਦੀ ਇਸ ਮਾਣਮੱਤੀ ਪ੍ਰਾਪਤੀ ਬਾਰੇ ਪੜ੍ਹ ਕੇ, ਕੁੱਝ ਸਥਾਨਕ ਪੱਤਰਕਾਰ ਦੋਸਤਾਂ ਦੀ ਮਦਦ ਨਾਲ ਮੈਂ ਬੇਟੀ ਦਾ ਸੰਪਰਕ ਨੰਬਰ ਲਿਆ। ਮਾਲਵੇਂ 'ਚ ਪੈਂਦੇ ਜ਼ਿਲ੍ਹਾ ਬਰਨਾਲਾ ਦੇ ਵਜ਼ੀਦ ਕੇ ਖੁਰਦ ਵਿੱਚ ਰਹਿੰਦੇ ਉਸ ਦੇ ਪਰਿਵਾਰ ਨਾਲ ਸੰਪਰਕ ਕੀਤਾ। ਬੇਟੀ ਦੇ ਦਾਦਾ ਜੀ, ਪਿਤਾ ਜੀ ਅਤੇ ਮਾਤਾ ਜੀ ਨੂੰ ਵਧਾਈਆਂ ਦੇਣ ਤੋਂ ਬਾਅਦ ਖੁਸ਼ੀ 'ਚ ਖੀਵੀ ਹੋ ਰਹੀ ਬੇਟੀ ਨਾਲ ਗੱਲਬਾਤ ਕਰੀ। ਸਿਰ 'ਤੇ ਕੇਸਕੀ ਸਜਾਉਂਦੀ ਇਸ ਹੋਣਹਾਰ ਧੀ ਰਾਣੀ ਨਾਲ ਹੋਈ ਵਾਰਤਾਲਾਪ ਦੇ ਅਧਾਰਤ ਹਨ ਅਗਲੀਆਂ ਕੁੱਝ ਸਤਰਾਂ ।

'ਬੇਟਾ ਜੀ, ਆਪਣੀ ਇਸ ਗੌਰਵਮਈ ਪ੍ਰਾਪਤੀ ਦਾ ਸਿਹਰਾ ਸਭ ਤੋਂ ਪਹਿਲਾਂ ਕਿਸ ਨੂੰ ਦਿੰਦੇ ਹੋ?'

ਹੰਢੇ-ਵਰਤੇ ਸਿਆਣਿਆਂ ਵਾਂਗ ਜਵਾਬ ਦਿੰਦਿਆਂ ਬੇਟੀ ਨੇ ਕਿਹਾ "ਅੰਕਲ ਜੀ, ਇਹ ਸਭ ਸਤਿਗੁਰੂ-ਵਾਹਿਗੁਰੂ ਦੀ ਕ੍ਰਿਪਾ ਸਦਕਾ ਹੋਇਆ, ਜਿਸ ਨੇ ਇਹ ਵੱਡੀ ਬਖਸ਼ਿਸ਼ ਝੋਲੀ ਪਾਉਣ ਲਈ ਮੈਨੂੰ ਨਿਮਾਣੀ ਨੂੰ ਚੁਣਿਆ ...। ਫਿਰ ਮੇਰੇ ਸਤਿਕਾਰਿਤ ਅਧਿਆਪਕ ਸਾਹਿਬਾਨ ਮੇਰੇ ਮਾਂ-ਬਾਪ ਅਤੇ ਸਹੇਲੀਆਂ ਦਾ ਯੋਗਦਾਨ ਰਿਹਾ। ਮੇਰੀ ਮਿਹਨਤ ਅਤੇ ਇਨ੍ਹਾਂ ਸਾਰਿਆਂ ਦੀ ਬਦੌਲਤ ਮੈਨੂੰ ਇਹ ਸੁਭਾਗੀ ਪ੍ਰਾਪਤੀ ਨਸੀਬ ਹੋਈ। ......ਹਾਂ ਸੱਚ, ਮੇਰੇ ਚਾਚਾ ਜੀ ਸਰਦਾਰ ਕਮਲਜੀਤ ਸਿੰਘ ਦੀ ਹੱਲਾ-ਸ਼ੇਰੀ ਨੇ ਮੇਰਾ ਉਤਸ਼ਾਹ ਬੁਲੰਦ ਬਣਾਈ ਰੱਖਿਆ। ਆਪਣੇ ਪਿਆਰੇ ਚਾਚਾ ਜੀ ਦੀ ਮੈਂ ਬਹੁਤ ਜ਼ਿਆਦਾ ਰਿਣੀ ਹਾਂ ਅੰਕਲ ਜੀ।"

'ਤੁਸੀਂ ਕਦੇ ਇਹ ਸੋਚਿਆ ਸੀ ਕਿ ਮੈਂ ਪੰਜਾਬ ਤੋਂ 'ਟੌਪ' ਕਰਾਂਗੀ?'

"ਸਿਰਫ ਪੰਜਾਬ 'ਚੋਂ ਹੀ ਨਹੀਂ ਸਰ ਜੀ.....।" ਮੇਰੇ ਸਵਾਲ ਦੀ ਦਰੁਸਤੀ ਕਰਦਿਆਂ ਉਹ ਕਹਿਣ ਲੱਗੀ। "ਸੀ.ਬੀ.ਐਸ.ਈ.ਦਾ ਇਹ ਉੱਤਰੀ ਭਾਰਤ ਵਾਲਾ 'ਪੰਚਕੂਲਾ ਜੋਨ' ਹੈ, ਜਿਸ ਵਿੱਚ ਪੰਜਾਬ, ਹਰਿਆਣਾ, ਹਿਮਾਚਲ, ਜੰਮੂ ਕਸ਼ਮੀਰ ਅਤੇ ਚੰਡੀਗੜ੍ਹ ਯੂ.ਟੀ.ਸ਼ਾਮਲ ਹੈ। ਮੈਂ ਇਸ ਸਮੁੱਚੇ ਖੇਤਰ ਵਿੱਚੋਂ ਫਸਟ ਪੁਜ਼ੀਸ਼ਨ ਲਈ ਹੈ। ਉਂਝ ਦੇਸ਼ ਭਰ ਵਿੱਚੋਂ ਮੇਰਾ ਤੀਸਰਾ ਰੈਂਕ ਹੈ।

.... ਰਹੀ ਗੱਲ ਸੁਪਨਾ ਦੇਖਣ ਦੀ, ਸਰ ਮੈਂ ਆਪਣੇ ਮੰਮੀ ਜੀ ਨੂੰ ਕਦੇ-ਕਦੇ ਸਵਾਲ ਜਿਹਾ ਕਰਦੀ ਹੁੰਦੀ ਸਾਂ ਕਿ

ਮੈਂ ਕਦੇ ਪੰਜਾਬ 'ਚੋਂ ਫਸਟ ਆ ਸਕਦੀ ਹਾਂ ਭਲਾਂ? ਉਨ੍ਹਾਂ ਹੱਸਦਿਆਂ ਆਖਣਾ ਕਿ ਤੂੰ ਜ਼ਿਲ੍ਹੇ 'ਚੋਂ ਹੀ ਫਸਟ ਆ ਜੀ। ..... ਪਰ ਸਰ ਜੀ, ਸੱਚੀ ਦੱਸਾਂ-ਪੰਜਾਬ 'ਚੋਂ ਟੋਪ ਆਉਣ ਦਾ ਟੀਚਾ ਕਾਗਜ਼ 'ਤੇ ਲਿਖ ਕੇ ਮੈਂ 'ਗੁਪਤੀ' ਹੀ ਰੱਖਿਆ ਹੋਇਆ ਸੀ। ਸੁਬਾ-ਸਵੇਰੇ ਨਿਤਨੇਮ ਉਪਰੰਤ ਅਰਦਾਸ ਕਰਨ ਵੇਲੇ ਨਾਲੇ ਮੈਂ ਸਤਿਗੁਰੂ ਪਾਸੋਂ ਸਮਰੱਥਾ ਦੀ ਯਾਚਨਾ ਕਰਿਆ ਕਰਦੀ ਸਾਂ ਅਤੇ ਨਾਲੇ ਉਸ ਲਿਖੇ ਹੋਏ ਟੀਚੇ ਵਾਲੇ ਪੇਪਰ ਨੂੰ ਗੌਰ ਨਾਲ ਦੇਖਦੀ ਹੁੰਦੀ ਸਾਂ।"

ਬਰਾਡ ਵੇਅ ਪਬਲਿਕ ਸਕੂਲ ਪਿੰਡ ਮਨਾਲ ਦੀ ਵਿਦਿਆਰਥਣ ਵਜੋਂ 500 ਵਿਚੋਂ 497 ਨੰਬਰ ਲੈ ਕੇ ਇਤਿਹਾਸ ਸਿਰਜਣ ਵਾਲੀ ਤਰਨਪ੍ਰੀਤ ਕੌਰ ਨੂੰ ਜਦ ਮੈਂ ਟਿਊਸ਼ਨ ਪੜ੍ਹਨ ਬਾਰੇ ਪੁਛਿਆ ਤਾਂ ਉਸਨੇ ਬੜੇ ਮੋਹ ਸਤਿਕਾਰ ਨਾਲ ਆਪਣੇ ਸਕੂਲ ਦੇ ਅਧਿਆਪਕਾਂ ਦੇ ਨਾਂ ਲੈ-ਲੈ ਕੇ ਦੱਸਿਆ ਕਿ ਸਾਡੇ ਸਰ ਸਾਨੂੰ ਮਿਹਨਤ ਹੀ ਏਨੀ ਕਰਾਉਂਦੇ ਸਨ ਕਿ ਟਿਊਸ਼ਨ ਦੀ ਲੋੜ ਹੀ ਮਹਿਸੂਸ ਨਹੀਂ ਹੋਈ ਕਦੇ।

ਜਕਦਿਆਂ-ਜਕਦਿਆਂ ਕੀਤੇ ਮੇਰੇ ਇੱਕ ਸਵਾਲ ਦੇ ਜਵਾਬ ਵਿੱਚ ਬੇਟੀ ਨੇ ਸਪੱਸ਼ਟ ਜਵਾਬ ਦਿੱਤਾ-"ਅੰਕਲ ਜੀ ਮੈਂ ਫੇਸ-ਬੁੱਕ 'ਤੇ ਨਹੀਂ ਹਾਂ। ਵੱਟਸ-ਅੱਪ 'ਤੇ ਵੀ ਮੇਰਾ ਸੀਮਤ ਜਿਹਾ ਦਾਇਰਾ ਹੈ। ਬਸ ਐਜੂਕੇਸ਼ਨ ਜਾਂ ਧਾਰਮਿਕ ਸਮੱਗਰੀ ਦਾ ਹੀ ਅਦਾਨ-ਪ੍ਰਦਾਨ ਕਰਦੀ ਹਾਂ, ਉਹ ਵੀ ਨਾ-ਮਾਤਰ ਹੀ। ਕਿਉਂ ਕਿ ਮੇਰੇ ਕੋਲ ਟਾਈਮ ਹੀ ਨਹੀਂ ਹੁੰਦਾ ਫੋਨ 'ਤੇ ਠੂੰਗੇ ਮਾਰੀ ਜਾਣ ਦਾ। ਪੜ੍ਹਾਈ ਤੋਂ ਇਲਾਵਾ ਸੁਬ੍ਹਾ-ਸ਼ਾਮ ਨਿੱਤਨੇਮ ਦੇ ਨਾਲ-ਨਾਲ ਆਪਣਾ ਇੱਕ ਸਹਿਜ ਪਾਠ ਵੀ ਆਰੰਭ ਰੱਖਦੀ ਹਾਂ।"

ਪੰਜਵੀਂ 'ਚ ਪੜ੍ਹਦਿਆਂ ਆਪਣੀ ਚਾਚੀ-ਚਾਚੇ ਨਾਲ ਅੰਮ੍ਰਿਤਪਾਨ ਕਰ ਲੈਣ ਵਾਲੀ ਇਸ ਬੀਬੀ ਧੀ ਦੇ ਅਤੇ ਇਸ ਦੀ ਮੰਮੀ ਦੇ ਸਿਰਾਂ 'ਤੇ ਸਜੀਆਂ ਕੇਸਕੀਆਂ ਵਾਲੀ ਅਖਬਾਰੀ ਫੋਟੋ ਤੋਂ ਲਾਏ ਅੰਦਾਜ਼ੇ ਮੁਤਾਬਿਕ ਮੈਂ ਤਰਨਪ੍ਰੀਤ ਕੌਰ ਦੀ ਮੰਮੀ ਨੂੰ ਪੁਛਿਆ ਕਿ ਤੁਸੀਂ ਟਕਸਾਲ ਜਾਂ ਅਖੰਡ ਕੀਰਤਨੀ ਜਥੇ ਨਾਲ ਸਬੰਧਿਤ ਹੋ ?

"ਨਾ-ਜੀ-ਨਾ ਵੀਰ ਜੀ।" ਦੋ-ਟੁੱਕ ਜਵਾਬ ਦਿੰਦਿਆਂ ਉਹ ਬੋਲੇ ਕਿ ਨਾ ਅਸੀਂ ਕਿਸੇ ਜਥੇਬੰਦੀ ਦੇ ਅਤੇ ਨਾ ਹੀ ਕਿਸੇ ਸੰਤ-ਬਾਬੇ ਦੇ ਸਿੱਖ ਹਾਂ। ਸਾਨੂੰ ਤਾਂ ਭਾਈ ਪੰਥਪ੍ਰੀਤ ਸਿੰਘ ਦੇ ਪ੍ਰਚਾਰ ਨੇ ਗੁਰਮਤਿ ਦੇ ਰਾਹ ਪਾਇਆ ਹੋਇਆ ਹੈ।.... ਉਨ੍ਹਾਂ ਦੇ ਦੀਵਾਨ ਸੁਣ ਕੇ ਕਰਮ-ਕਾਂਡ ਤੇ ਭਰਮ-ਭੁਲੇਖੇ ਸਭ ਦੂਰ ਹੋ ਜਾਂਦੇ ਐ।

ਫਿਰ ਫੋਨ ਫੜ ਲਿਆ ਤਰਨਪ੍ਰੀਤ ਕੌਰ ਦੇ ਡੈਡੀ ਜੀ ਸਰਕਾਰ ਤਰਲੋਚਨ ਸਿੰਘ ਨੇ, ਜੋ ਮੇਰੇ ਹੀ ਸਰਨਾਮੀਏਂ ਹਨ। ਉਨ੍ਹਾਂ ਆਪਣੀ ਧੀ ਰਾਣੀ ਦੀ ਸਿਫਤ ਕਰਦਿਆਂ ਥੋੜ੍ਹਾ ਆਪਣੇ ਪਿਛੋਕੜ ਬਾਰੇ ਵੀ ਦੱਸਿਆ।

"ਸਾਥੋਂ ਤਾਂ ਜੀ ਕਦੇ ਘੌਲ ਹੋ ਜਾਂਦੀ ਐ, ਪਰ ਤਰਨਪ੍ਰੀਤ ਕੌਰ ਗੁਰਮਤਿ 'ਤੇ ਡਟ ਕੇ ਪਹਿਰਾ ਦਿੰਦੀ ਹੈ। .....ਅਸੀਂ ਤਾਂ ਜੀ ਆਪਣੇ ਖੇਤਾਂ 'ਚ ਬਣੀ ਮੜ੍ਹੀ ਨੂੰ ਹੀ ਪੂਜਦੇ ਹੁੰਦੇ ਸੀ। ਸਭ ਤੋਂ ਪਹਿਲਾਂ ਮੇਰੇ ਭਰਾ-ਭਰਜਾਈ ਤੇ ਤਰਨਪ੍ਰੀਤ ਨੇ ਭਾਈ ਪੰਥਪ੍ਰੀਤ ਸਿੰਘ ਦੇ ਦੀਵਾਨਾਂ ਵਿੱਚ ਹਾਜ਼ਰੀਆਂ ਭਰਨੀਆਂ ਸ਼ੁਰੂ ਕੀਤੀਆਂ..... ਇਹ ਤਿੰਨੋਂ ਜਣੇ ਪਹਿਲਾਂ ਅੰਮ੍ਰਿਤਪਾਨ ਕਰ ਆਏ, ਪਰ ਅਸੀਂ ਬਾਅਦ ਵਿੱਚ ਗੁਰੂ ਵਾਲੇ ਬਣੇ।

ਗੱਲਾਂ-ਬਾਤਾਂ ਕਰਦਿਆਂ ਸ਼ਾਮ ਪੈ ਰਹੀ ਸੀ, ਇਸ ਕਰਕੇ ਬੇਟੀ ਨੇ ਮੈਥੋਂ ਛੁੱਟੀ ਲੈਂਦਿਆਂ ਪੁੱਛਿਆ ਕਿ ਸਰ ਜੀ ਕੋਈ ਹੋਰ ਸਵਾਲ ਹੈ ਤਾਂ ਪੁੱਛ ਲਉ, ਰਹਿਰਾਸ ਦਾ ਟਾਈਮ ਹੋ ਚੱਲਿਆ ਹੈ। ਮੈਨੂੰ ਸਵਾਲ ਅਹੁੜਿਆ ਕਿ ਅੱਜ ਪੰਜਾਬ ਦਾ ਹਰ ਲੜਕਾ ਤੇ ਲੜਕੀ ਵਿਦੇਸ਼ ਜਾਣ ਦਾ ਨਿਸ਼ਾਨਾ ਮਿੱਥੀ ਬੈਠੇ ਹਨ। ਤੁਹਾਡਾ ਕੀ ਵਿਚਾਰ ਹੈ ? ਉਸ ਦਾ ਜਵਾਬ ਸੁਣ ਕੇ ਮੈਂ ਦੰਗ ਰਹਿ ਗਿਆ।

".... ਦੇਖੋ ਸਰ, ਮੇਰਾ ਆਈ.ਏ.ਐਸ. ਵੱਲ ਜਾਣ ਦਾ ਮਨ ਹੈ। ਬਾਈਚਾਂਸ ਜੇ ਮੈਨੂੰ ਕਿਸੇ ਸਟੱਡੀ ਲਈ ਵਿਦੇਸ਼ ਜਾਣਾ ਵੀ ਪਿਆ ਤਾਂ ਸਟੱਡੀ ਮੁਕਾ ਕੇ ਮੈਂ ਪੰਜਾਬ ਪਰਤ

ਆਵਾਂਗੀ ਆਪਣੇ ਘਰ ਦੀ ਗੰਦਗੀ ਅਸੀਂ ਸਾਫ ਨਾ ਕਰੀਏ, ਪਰ ਗੁਆਂਢੀਆਂ ਦੀ ਸਫਾਈ ਦੇਖ-ਦੇਖ ਹੁੱਬੀ ਜਾਈਏ...ਸੱਤ ਬਿਗਾਨਿਆਂ ਦੀਆਂ ਸਿਫਤਾਂ ਕਰਦੇ ਉਨ੍ਹਾਂ ਵੱਲ ਭੱਜੇ ਜਾਣਾ ਇਹ ਕੀ ਸਿਆਣਪ ਹੋਈ? ..... ਨਾਲੇ ਅੰਕਲ ਜੀ ਮੈਂ ਜ਼ਿੰਦਗੀ 'ਚ ਜੋ ਮਰਜ਼ੀ ਬਣਾ, ਵਾਹਿਗੁਰੂ ਮੈਨੂੰ ਬਲ ਬੁੱਧੀ ਬਖਸ਼ੇ। ਮੈਂ ਭਾਈ ਪੰਥਪ੍ਰੀਤ ਸਿੰਘ ਵੱਲੋਂ ਚਲਾਏ ਜਾ ਰਹੇ ਗੁਰਮਤਿ ਪ੍ਰਚਾਰ ਮਿਸ਼ਨ ਵਿੱਚ ਸਰਗਰਮ ਰੋਲ ਅਦਾ ਕਰਨਾ ਹੈ।"

ਅਖੀਰ ਵਿੱਚ ਉਸਨੇ ਫਿਰ ਆਪਣੇ ਅਧਿਆਪਕਾਂ ਅਤੇ ਸਕੂਲ ਮੈਨੇਜਮੈਂਟ ਦਾ ਤਹਿ ਦਿਲੋਂ ਧੰਨਵਾਦ ਲਿਖਣ ਦੀ ਤਕੀਦ ਕਰਕੇ ਮੈਨੂੰ ਫਤਹਿ ਬੁਲਾ ਦਿੱਤੀ।

ਪ੍ਰਵਾਰ ਤੋਂ ਇਹ ਸੁਣ ਕੇ ਹੈਰਾਨੀ ਤੇ ਦੁੱਖ ਹੋਇਆ ਕਿ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਵਲੋਂ 'ਟਵੀਟ' ਰਾਹੀਂ ਇਸ ਬੱਚੀ ਨੂੰ ਵਧਾਈ-ਸੰਦੇਸ਼ ਦਿੱਤੇ ਜਾਣ ਦੇ ਬਾਵਜੂਦ ਜਿਲ੍ਹਾ ਪ੍ਰਸ਼ਾਸ਼ਨ ਦਾ ਕੋਈ ਅਧਿਕਾਰੀ ਇਨ੍ਹਾਂ ਦੇ ਘਰ ਨਹੀਂ ਪਹੁੰਚਾ। ਇਕ ਸਥਾਨਕ ਪੱਤਰਕਾਰ ਸ੍ਰੀ ਜੀਵਨ ਸ਼ਰਮਾ ਰਾਮਗੜ੍ਹ ਨੇ ਇਸ ਘੋਰ ਅਣਗਿਹਲੀ ਬਾਰੇ ਕਈ ਅਖਬਾਰਾਂ ਵਿੱਚ ਖਬਰਾਂ ਵੀ ਪ੍ਰਕਾਸ਼ਤ ਕਰਵਾਈਆਂ। ਸਾਬੋ ਕੀ ਤਲਵੰਡੀ ਵਾਲੇ ਜਥੇਦਾਰ ਭਾਈ ਹਰਪ੍ਰੀਤ ਸਿੰਘ ਨੇ ਵਧਾਈ ਸੰਦੇਸ਼ ਭੇਜਿਆ, ਪਰ ਅੰਮ੍ਰਿਤਧਾਰੀ ਵਿਦਿਆਰਥੀਆਂ ਦੀ ਪੜ੍ਹਾਈ ਦਾ ਸਾਰਾ ਖਰਚਾ ਕਰਨ ਦੇ ਐਲਾਨ ਕਰਨ ਵਾਲੀ ਸ਼੍ਰੋਮਣੀ ਕਮੇਟੀ ਦਾ ਕੋਈ ਅਧਿਕਾਰੀ ਇੱਥੇ ਨਹੀਂ ਪਹੁੰਚਿਆ। ਹਾਂ ਭਾਈ ਹਰਜੀਤ ਸਿੰਘ ਢਪਾਲੀ, ਭਾਈ ਹਰਜਿੰਦਰ ਸਿੰਘ ਮਾਝੀ, ਭਾਈ ਹਰਵਿੰਦਰ ਸਿੰਘ ਅਤੇ ਬੀਬੀ ਗਗਨਦੀਪ ਕੌਰ, ਪ੍ਰਚਾਰਕ ਬੇਟੀ ਨੂੰ ਸਨਮਾਨਿਤ ਕਰ ਗਏ। ਹਮੀਦੀ ਅਤੇ ਮਾਂਗਵਾਲਦੀਆਂ ਸਤਿਕਾਰ ਕਮੇਟੀਆਂ ਵੀ ਸ਼ਾਬਾਸ਼ ਦੇ ਗਈਆਂ। ਰੱਬ ਕਰੇ ਬੇਟੀ ਤਰਨਪ੍ਰੀਤ ਕੌਰ ਹੋਰ ਬੁਲੰਦੀਆਂ ਛੂਹੇ !

—0—

*ਸਫਾ 28 ਦਾ ਬਾਕੀ*

ਅਰਸੇ ਬਾਅਦ ਸਾਡੀ ਸਰਕਾਰ ਨੂੰ ਫਾਂਸੀ ਦੀ ਸਜ਼ਾ ਦੇ ਣ ਲਈ ਸਪੈਸ਼ਲ ਕਾਨੂੰਨ ਬਣਾਉਣਾ ਪਿਆ ਹੈ।

ਕਈ ਵਿਦੇਸ਼ੀ ਅਧਿਐਨ ਇਸ ਗੱਲ 'ਤੇ ਮੁਹਰ ਲਾਉਂਦੇ ਹਨ ਕਿ ਸਜ਼ਾ ਐਲਾਨਣ ਜਾਂ ਬਰੀ ਕਰਨ ਦਾ ਐਲਾਨ ਭਾਵੇਂ ਬਹੁਤ ਲੰਮੀ ਚੌੜੀ ਬਹਿਸ ਅਤੇ [illegible]ਆਂ ਭੁਗਤਾਉਣ ਪਿੱਛੋਂ ਕੀਤਾ ਜਾਂਦਾ ਹੈ ਫਿਰ ਵੀ ਗਲਤੀਆਂ ਦਾ ਪੁਤਲਾ ਹੋਣ ਕਾਰਨ ਇਨਸਾਨ ਕਈ ਵਾਰ ਗ਼ਲਤ ਫ਼ੈਸਲੇ ਵੀ ਕਰ ਦਿੰਦਾ ਹੈ। ਯੂ.ਕੇ. ਦੇ ਕਈ ਕੇਸਾਂ ਵਿਚ (ਮਿਸਾਲ ਦੇ ਤੌਰ 'ਤੇ ਈਵਾਨਜ਼ ਕੇਸ) ਮੌਤ ਦੀ ਸਜ਼ਾ ਹਾਸਿਲ ਕਰ ਚੁੱਕੇ ਅਪਰਾਧੀ ਮਰਨ ਪਿੱਛੋਂ ਬਰੀ ਕਰਾਰ ਦਿੱਤੇ ਗਏ। ਇੰਝ, ਉਹੀ ਪ੍ਰਬੰਧਨ ਜੋ ਹਰ ਹਾਲਤ ਵਿਚ ਸੰਪੂਰਨ ਅਤੇ ਦੋਸ਼-ਮੁਕਤ ਹੈ, ਮੌਤ ਦੀ ਸਜ਼ਾ ਦੇ ਸਕਦਾ ਹੈ ਪਰ ਸਾਡੇ ਦੇਸ਼ ਵਰਗੇ ਨਾਕਸ ਸਿਸਟਮ ਵਾਲੇ ਦੇਸ਼ ਵਿਚ ਹਮੇਸ਼ਾ ਘਪਲੇਬਾਜੀ ਦੀ ਗੁੰਜਾਇਸ਼ ਹੈ ਤੇ ਰਹੇਗੀ ਵੀ। ਇੱਥੇ ਦੋਸ਼ੀ ਛੁੱਟ ਜਾਣਗੇ ਤੇ ਬੇਕਸੂਰ ਫਾਹੇ ਟੰਗੇ ਜਾਣਗੇ ਜਿਵੇਂ ਕਿ ਕਠੂਆ ਕਾਂਡ ਦੇ ਤਿੰਨ ਫੜੇ ਗਏ ਕਥਿਤ ਦੋਸ਼ੀਆਂ ਨੇ ਸੁਪਰੀਮ ਕੋਰਟ ਵਿਚ ਰਿੱਟ ਪਾ ਕੇ ਆਪਣੀ ਬੇਗੁਨਾਹੀ ਦੇ [illegible] ਹਨ ਤੇ ਇਸ ਕੇਸ ਵਿਚ ਮੀਡੀਏ ਵਲੋਂ ਵੀ ਸ਼ੰਕਾ ਜ਼ਾਹਿਰ ਕੀਤੀ ਜਾ ਚੁੱਕੀ ਹੈ। [illegible] ਸਕੂਲ ਵਲੋਂ 39 ਸੇਵਾ-ਮੁਕਤ ਜੱਜਾਂ 'ਤੇ ਇਕ ਅਧਿਐਨ ਕਰਵਾਇਆ ਗਿਆ ਹੈ ਜਿਸ ਦੇ 38 ਜੱਜਾਂ ਨੇ ਸਵੀਕਾਰਿਆ ਹੈ ਕਿ ਤਸ਼ੱਦਦ ਕਰਕੇ, ਝੂਠੀਆਂ ਗਵਾਹੀਆਂ ਭੁਗਤਾ ਕੇ ਅਤੇ ਜਾਹਲੀ ਬਿਆਨਾਂ ਨਾਲ ਨਿਆ ਪ੍ਰਣਾਲੀ ਦਾ ਜਨਾਜ਼ਾ ਕੱਢਿਆ ਜਾ ਸਕਦਾ ਹੈ ਅੱਜ ਲੋੜ ਸਾਡੀ ਮਾਨਸਿਕ ਤਬਦੀਲੀ ਦੀ ਹੈ, ਲੱਖ ਕਾਨੂੰਨ ਬਣਾ ਲਓ, ਜੇ ਮਨਾਂ ਵਿਚ ਕਾਮੁਕਤਾ ਰੂਪੀ ਗੰਦਗੀ ਦੇ ਕੀੜੇ ਕੁਰਬਲ ਕੁਰਬਲ ਕਰ ਰਹੇ ਹਨ ਤਾਂ ਪਾਪੀ ਪਾਪ ਕਰਨ ਲੱਗਾ ਹਰਗਿਜ਼ ਵੀ ਸਜ਼ਾ ਬਾਰੇ ਨਹੀਂ ਸੋਚਦਾ। ਨੈਤਿਕ ਸਿੱਖਿਆ, ਬੱਚਿਆਂ ਪ੍ਰਤਿ ਮੁਕੰਮਲ ਜ਼ਿੰਮੇ ਵਾਰੀ ਅਤੇ ਉਨਾਂ ਨੂੰ ਪੂਰਾ ਸਮਾਂ ਦਿੱਤੇ ਬਿਨਾਂ ਬਲਾਤਕਾਰੀ ਕੈਂਸਰ ਨਹੀਂ ਘਟ ਸਕਦਾ। ਆਓ! ਦੇਸ਼ ਦੇ ਜ਼ਿੰਮੇਵਾਰ ਨਾਗਰਿਕ ਤੇ ਸਹੀ ਇਨਸਾਨ ਬਣੀਏ ਅਤੇ ਸਭ ਨੂੰ ਸਵੈਮਾਣ ਭਰੀ ਜ਼ਿੰਦਗੀ ਜਿਉਣ ਦਾ ਹੱਕ ਦੇਈਏ।

—0—

ਲੜੀਵਾਰ
ਦੂਜੀ ਕਿਸ਼ਤ

# ਸਿੰਗਾਂ ਵਾਲੇ ਗਧੇ

## ਹਾਸ-ਵਿਅੰਗ ਲੇਖਕ-ਜਸਵੰਤ ਸਿੰਘ ਕੈਲਵੀ ਨਾਲ ਇੱਕ ਮੁਲਾਕਾਤ

*ਲੇਖਕ: ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

**ਪ੍ਰੋ: ਜਸਵੰਤ ਸਿੰਘ 'ਕੈਲਵੀ'** ਦਾ ਨਾਮ ਸੁਲਝੇ ਹੋਏ ਮਹਾਨ ਕਵੀਆਂ ਦੀ ਕਤਾਰ ਵਿੱਚ ਆਉਂਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਉਹ ਮੁੱਢ ਤੋਂ ਹੀ ਵਿਅੰਗਮਈ ਚੌਕੇ ਲਿਖਦੇ ਆ ਰਹੇ ਹਨ। ਇਸ ਕਰਕੇ ਉਨ੍ਹਾਂ ਲਈ ਇੱਕ ਪੰਨਾ ਖਾਸ ਤੌਰ 'ਤੇ ਰਖਿਆ ਗਿਆ ਹੈ। ਕੈਲਵੀ ਸਾਹਿਬ ਆਪਣੀ ਗੱਲ ਆਪਣੇ ਢੰਗ ਨਾਲ ਕਹਿਣੀ ਜਾਣਦੇ ਹਨ ਉਹ ਵੀ ਪੂਰੀ ਤਰ੍ਹਾਂ ਬਿਨਾਂ ਕਿਸੇ ਡਰ-ਭੈ ਦੇ ਠੋਕ ਬਜਾ ਕੇ ਕਹਿੰਦੇ ਹਨ। ਪਾਠਕ ਉਨ੍ਹਾਂ ਦੀ ਹਰ ਲੇਖਣੀ ਨੂੰ ਬਹੁਤ ਪਸੰਦ ਕਰਦੇ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਉਨ੍ਹਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਵੀ ਦਿੱਤਾ ਗਿਆ ਸੀ। ਇਕ ਲਿਖਾਰੀ ਹੋਣ ਦੇ ਨਾਲ-ਨਾਲ ਉਹ ਉੱਘੇ ਸਿਖਿਆ ਸ਼ਾਸ਼ਤਰੀ ਵੀ ਹਨ। ਜਿਲ੍ਹਾ ਸਿਖਿਆ ਅਫ਼ਸਰ ਦੇ ਅਹੁੱਦੇ ਤੋਂ ਸੇਵਾ ਮੁਕਤ ਹੋਏ ਹਨ। ਮਿਲਾਪੜਾਪਣ ਉਨ੍ਹਾਂ ਦੀ ਸ਼ਖਸ਼ੀਅਤ ਦਾ ਇੱਕ ਵੱਡਾ ਗੁਣ ਹੈ। ਅਕਸਰ ਮੈਨੂੰ ਫੋਨ ਕਰਦੇ ਰਹਿੰਦੇ ਹਨ। ਅਤਿ ਨਿੱਘਾ ਤੇ ਮਿੱਠਾ ਸੁਭਾਅ ਹਰ ਕਿਸੇ ਨੂੰ ਆਪਣਾ ਬਣਾ ਲੈਂਦਾ ਹੈ। ਮਹੀਨਾ ਕੁ ਪਹਿਲਾਂ ਗੱਲ ਕਰਦਿਆਂ 1998 ਵਿੱਚ ਲਿਖੀ ਕਿਤਾਬ 'ਸਿੰਗਾਂ ਵਾਲੇ ਗਧੇ' ਦੀ ਗੱਲ ਤੁਰ ਪਈ। ਗੱਲ ਏਥੇ ਤੱਕ ਅੱਪੜ ਗਈ ਕਿ ਮੈਨੂੰ ਕਹਿਣਾ ਪਿਆ ਕਿ ਜਲਦ ਇਹ ਪੁਸਤਕ ਭੇਜੋ ਤਾਂ ਕਿ ਪਾਠਕਾਂ ਤੀਕ ਜਲਦੀ ਇਸ ਨੂੰ ਪੁੱਜਦਾ ਕੀਤਾ ਜਾ ਸਕੇ। ਮੇਰੀ ਬੇਨਤੀ ਪ੍ਰਵਾਨ ਹੋਈ ਇਸ ਲਈ 'ਸਿੰਗਾਂ ਵਾਲੇ ਗਧੇ' [illegible] ਪੁਸਤਕ ਪੂਰੀ ਦੀ ਪੂਰੀ ਲੜੀਵਾਰ ਜੂਨ 2018 ਤੋਂ ਸ਼ੁਰੂ ਕੀਤੀ ਜਾ ਰਹੀ ਹੈ। ਸੋ ਪੇਸ਼ ਹੈ ਪਹਿਲੀ ਕਿਸ਼ਤ

ਉਮੀਦ ਕਰਦਾ ਹਾਂ ਕਿ ਪਾਠਕ ਇਸ ਨੂੰ ਪਸੰਦ ਕਰਨਗੇ। ਨਾਲ ਹੀ ਪ੍ਰੋ. ਕੈਲਵੀ ਜੀ ਦਾ ਧੰਨਵਾਦ ਵੀ ਜ਼ਰੂਰੀ ਹੈ ਜਿਨ੍ਹਾਂ ਨੇ ਮੇਰੀ ਬੇਨਤੀ ਪ੍ਰਵਾਨ ਕਰਕੇ ਪੱਤ੍ਰਿਕਾ ਲਈ ਇੱਕ ਨਿੱਗਰ ਸਾਹਿਤ ਭੇਜਿਆ ਹੈ। ਬਹੁਤ-ਬਹੁਤ ਧੰਨਵਾਦ-ਮੁਬਾਰਕਵਾਦ

*ਪ੍ਰੋ: ਨਸੀਬ ਸਿੰਘ ਸੇਵਕ*
*'ਮੁੱਖ ਸੰਪਾਦਕ'*

**ਦਲੀਪ ਸਿੰਘ ਭੂਪਾਲ:** ਉਂਜ ਤਾਂ ਬੰਦਾ ਜੀਵਨ ਵਿੱਚ ਸੈਂਕੜੇ ਮੋੜ ਕੱਟਦਾ ਹੈ। ਤੇ ਕੋਈ ਅਚੰਭਾ ਨਹੀਂ ਲੱਗਦਾ ਪਰ ਤੁਸੀਂ ਪਿਛਲੇ ਵਰ੍ਹਿਆਂ ਵਿੱਚ ਕਾਵਿ ਸਿਰਜਣਾ ਦੇ ਨਾਲ-ਨਾਲ ਹਾਸ-ਵਿਅੰਗ ਰਚਣ ਵੱਲ ਜੋ ਮੋੜ ਕੱਟਿਆ ਹੈ ਉਹ ਇੱਕ ਅਚੰਭਾ-ਘਟਨਾ ਹੈ। ਏਸ ਮੋੜ ਕੱਟਣ ਦੇ ਪਿਛੋਕੜ ਤੇ ਰੌਸ਼ਨੀ ਪਾਓ।

**ਜਸਵੰਤ ਸਿੰਘ ਕੈਲਵੀ:** ਭੂਪਾਲ ਸਿੰਘ ! ਇਹ ਘਟਨਾ ਅਚੰਭਾ-ਜਨਕ ਹੈ ਵੀ ਤੇ ਨਹੀਂ ਵੀ, ਇਹ ਠੀਕ ਹੈ ਕਿ ਲਗਪਗ ਦੋ ਦਹਾਕਿਆਂ ਵਿੱਚ ਫੈਲਿਆ ਮੇਰਾ ਕਾਵਿ-ਸਫਰ ਪੰਜਾਬ ਪਾਠਕਾਂ ਲਈ ਪ੍ਰਸੰਗਿਕ ਤੇ ਅਰਥ ਪੂਰਨ ਬਣਿਆ ਰਿਹਾ ਹੈ। ਮੇਰੇ ਪੰਜ ਮੌਲਿਕ (ਰੀਝਾਂ ਦੇ ਫੁੱਲ, ਵਿਸ਼ਵਾਸ਼ ਦਾ ਰੰਗ, ਧੁੱਪ ਤੇ ਤਾਰੇ, ਚੁੱਪ ਦੇ ਅਰਥ, ਇਕ ਟੋਟਾ ਸੂਰਜ ਦਾ, ਅਤੇ ਦੋ ਸੰਪਾਦਿਤ ਕਾਵਿ-ਸੰਗ੍ਰਹਿ (ਅਸੀਂ ਜਿਉਂਦੇ ਅਸੀਂ ਜਾਗਦੇ, ਵਹਿਣ ਪਏ ਦਰਿਆ) ਪ੍ਰਕਾਸ਼ਿਤ ਹੋ ਚੁੱਕੇ ਹਨ। ਪਾਠਕਾਂ ਵਿੱਚ ਮੇਰੀ ਪਹਿਚਾਣ ਇਕ ਪ੍ਰਗਤੀਸ਼ੀਲ ਕਵੀ ਦੇ ਤੌਰ 'ਤੇ ਉਭਰੀ ਹੈ। ਕਾਵਿ ਵਿੱਚ ਮੈਂ ਥਾਂ ਥਾਂ ਵਿਅੰਗ ਵਿਧਾ ਦੀ ਵਰਤੋਂ ਕੀਤੀ ਹੈ। ਜੀਵਨ ਦੇ ਜਟਿਲ ਤੇ ਗੁੰਝਲਦਾਰ

ਯਥਾਰਥ ਨੂੰ ਮੂਰਤੀਮਾਨ ਕਰਨ ਲਈ ਬਹੁਤ ਹੀ ਉੱਤਮ ਵਿਧਾ ਹੈ। (Satire is a short Cut to reality) ਪ੍ਰੰਤੂ ਕਾਵਿ ਪ੍ਰਮੁੱਖ ਤੌਰ ਤੇ ਭਾਵਕ ਮਾਨ ਸ਼ਿਕਤਾ ਦੀ ਉਪਜ ਹੈ:

**'ਜਜ਼ਬਿਆਂ ਦੇ ਵਹਿਣ 'ਚੋਂ ਆਉਂਦੀ ਹੈ ਕਵਿਤਾ**
**ਸ਼ਬਦ, ਲੈਅ ਸੁਰ ਤਾਲ ਵਿੱਚ ਗਾਉਂਦੀ ਹੈ ਕਵਿਤਾ।'**

ਕਵਿਤਾ ਦਾ ਸੰਗਠਨ ਤੇ ਮਿਜ਼ਾਜ ਕੁਝ ਵੱਖਰੀ ਭਾਂਤ ਦਾ ਹੈ। ਕਵਿਤਾ ਇੱਕ ਸੰਸਲੇਸ਼ਣਾਤਮਿਕ ਪ੍ਰਕਿਰਿਆ ਹੈ। ਕਾਵਿ-ਮਈ ਅਭਿਵਿਅਕਤੀ ਵਿੱਚ ਆਧੁਨਿਕ ਜੀਵਨ ਦੀਆਂ ਵਿਸੰਗਤੀਆਂ ਤੇ ਬੁਰਜੂਆ ਰਾਜ-ਤੰਤਰ ਦੀਆਂ ਵਿਕ੍ਰਿਤੀਆਂ ਤੇ ਉਲਾਰਾਂ ਬਾਰੇ ਵਧੇਰੇ ਵਿਸਥਾਰਮਈ ਵਿਸ਼ਲੇਸ਼ਣ ਨਹੀਂ ਪ੍ਰਸਤੁਤ ਕੀਤਾ ਜਾ ਸਕਦਾ। ਯਥਾਰਥ ਦੀ ਡੂੰਘਾਈ ਵਿੱਚ ਜਾ ਕੇ ਬਹੁਤੀ ਚੀਰ ਫਾੜ ਨਹੀਂ ਹੋ ਸਕਦੀ। ਜੇ ਕੀਤੀ ਜਾਵੇ ਤਾਂ ਵਿਆਖਿਆ ਨਾਲ ਕਾਵਿ ਸੌਂਦਰਯ ਤੇ ਕਾਵਿ ਸੰਗਠਨ ਨੂੰ ਜ਼ਰਬ ਪਹੁੰਚਦੀ ਹੈ। ਸੋ ਮੈਂ ਥੋੜ੍ਹਾ ਬਹੁਤ ਝੁਕਾਅ ਜਾਂ ਚੇਤਨਾ ਤਾਂ ਇਸ ਪਾਸੇ ਰੱਖਦਾ ਹੀ ਸਾਂ, ਇਕ ਘਟਨਾ ਨੇ ਇਸ ਨੂੰ ਅਚੰਭਾ-ਜਨਕ ਬਣਾ ਦਿੱਤਾ। ਇਕ ਵਾਰ ਉਰਦੂ ਦੇ ਮੰਨੇ ਪ੍ਰਮੰਨੇ ਹਾਸ-ਵਿਅੰਗ ਲੇਖਕ ਸਵਰਗੀ ਕਨ੍ਹਈਆ ਲਾਲ ਕਪੂਰ ਨਾਲ ਮੈਨੂੰ ਮੋਗੇ ਤੋਂ ਚੰਡੀਗੜ੍ਹ ਤਕ ਬਸ ਵਿੱਚ ਸਫਰ ਕਰਨ ਦਾ ਮੌਕਾ ਮਿਲਿਆ ਮੇਰੇ ਹੱਥ ਵਿੱਚ 'ਮਾਂ' ਨਾਂ ਦਾ ਮੈਗਜੀਨ ਸੀ ਜਿਸ ਵਿੱਚ ਮੇਰੀ ਕਵਿਤਾ ਛਪੀ ਸੀ 'ਜ਼ਰੂਰੀ ਨਹੀਂ"। ਕਪੂਰ ਸਾਹਿਬ ਨੇ ਕਵਿਤਾ ਪੜ੍ਹੀ: ਸਲਾਹੀ ਪਰ ਇਕ ਸਤਰ ਤੇ ਆਲੋਚਨਾ ਵੀ ਕੀਤੀ। ਸਤਰ ਸੀ-ਆਕਾਸ਼ਵਾਣੀ ਤੋਂ ਕੀ ਭੌਂਕਦੇ ਹੋ? ਉਨ੍ਹਾਂ ਦੱਸਿਆ ਕਿ ਅਸਲ ਵਿਅੰਗ ਤਾਂ ਬਣਦਾ ਹੈ ਜੇ ਤੁਸੀਂ ਕਿਸੇ ਨੂੰ ਕੁੱਤਾ ਵੀ ਕਹਿ ਜਾਓ ਪਰ 'ਕੁੱਤਾ' ਸ਼ਬਦ ਵੀ ਨਾ ਵਰਤੋਂ। ਹਾਸ ਅਤੇ ਵਿਅੰਗ ਬਾਰੇ ਉਨ੍ਹਾਂ ਕਈ ਕੀਮਤੀ ਨੁਕਤੇ ਦੱਸੇ ਮਿਸਾਲਾਂ ਦੇ ਦੇ ਕੇ, ਤੇ ਮੈਨੂੰ ਪ੍ਰੇਰਿਆ ਕਿ ਮੈਂ ਵਾਰਤਕ ਵਿੱਚ ਹਾਸ-ਵਿਅੰਗ ਲਿਖਿਆ ਕਰਾਂ। ਗੱਲ ਮੇਰੇ ਜ਼ਿਹਨ 'ਚੋਂ ਭੁੱਲ ਵਿਸਰ ਗਈ। ਕਪੂਰ ਸਾਹਿਬ ਸੁਰਗਵਾਸ ਹੋ ਗਏ। ਇਕ ਵਾਰ ਸੁਪਨੇ ਵਿੱਚ ਦਰਸ਼ਨ ਹੋਏ । ਮੁਸਕਰਾ ਕੇ ਕਹਿਣ ਲੱਗੇ 'ਕਿਉਂ ਹਾਸ-ਵਿਅੰਗ ਲਿਖਦੇ ਹੋ ਕਿ ਨਹੀਂ ?'

ਇਹ ਅਚੰਭਾ ਇਵੇਂ ਵਾਪਰਿਆ। ਸੋ ਪਹਿਲਾ ਵਿਅੰਗ 'ਮਹਾਨ ਗਲਤੀਆਂ' ਲਿਖਿਆ ਤੇ ਫੇਰ ਦਾਤੇ ਦੀ ਮਿਹਰ ਸਦਕਾ ਕੰਮ ਚਲ ਪਿਆ।

**ਭੂਪਾਲ:** ਭਲਾ, ਕਵਿਤਾ ਲਿਖਣ ਨਾਲੋਂ ਹਾਸ-ਵਿਅੰਗ ਲਿਖਣਾ ਜ਼ਰਾ ਔਖਾ ਤੇ ਸਮਾਂ ਲਾਊ ਧੰਧਾ ਨਹੀਂ ਹੈ?

**ਕੈਲਵੀ:** ਸਾਹਿਤ ਦਾ ਕੋਈ ਵੀ ਰੂਪ ਹੈ, ਕਵਿਤਾ, ਲੇਖ ਜਾਂ ਕਹਾਣੀ-ਅੱਛੀ ਰਚਨਾ ਸਮਾਂ ਤੇ ਮਿਹਨਤ ਤਾਂ ਮੰਗਦੀ ਹੀ ਹੈ। ਕਾਵਿ ਸਿਰਜਣਾ ਦਾ ਅਮਲ ਬਹੁਤੀ ਵੇਰ ਆਵੇਸ਼ ਅਧੀਨ ਕੁਝ ਸੁਖਾਲਾ ਹੋ ਜਾਂਦਾ ਹੈ ਪ੍ਰੰਤੂ ਇਸ ਵਿੱਚ ਰੂਪ ਵਿਧਾਨ, ਛੰਦ ਪ੍ਰਬੰਧ, ਬਿੰਬ ਵਿਧਾਨ ਆਦਿ ਦੀਆਂ ਬੰਦਸ਼ਾਂ ਵੀ ਤਾਂ ਬਹੁਤ ਹਨ। ਵਸਤੂ ਦੇ ਰੂਪ ਦਾ ਸੁਮੇਲ, ਬਿਖਰੇ ਹੋਏ ਤੱਤਾਂ ਜਾਂ ਖੰਡਾਂ ਨੂੰ ਸੰਪੂਰਨਤਾ ਵਿੱਚ ਜੋੜਨਾ। ਥੋੜ੍ਹੀ ਜਿਹੀ ਵਿਰਲ ਜਾਂ ਉਕਾਈ ਕਾਵਿ ਮਹਿਲ ਨੂੰ ਬੱਜ ਲਗਾ ਦਿੰਦੀ ਹੈ। ਇਕ ਇਕ ਸ਼ਬਦ ਦੀ ਚੋਣ ਧਿਆਨ ਮੰਗਦੀ ਹੈ। ਵਿਅੰਗ ਵਿਧਾ ਦੇ ਮਾਧਿਅਮ ਦੁਆਰਾ ਯਥਾਰਥ ਦੀ ਚੀਰ ਫਾੜ ਵੀ ਸਹਿਲ ਕਾਰਜ ਨਹੀਂ ਹੈ। ਵਿਅੰਗ ਦੀ ਦੋਧਾਰੀ ਤਲਵਾਰ ਹੈ। ਇਹ ਸਸ਼ਤਰ ਵੀ ਬੜਾ ਸੰਭਾਲ ਕੇ ਵਰਤਣ ਵਾਲਾ ਹੈ। ਵਿਸਥਾਰ ਇਹਦੇ ਪ੍ਰਭਾਵ ਨੂੰ ਵੀ ਪੇਤਲਾ ਕਰ ਦੇਂਦਾ ਹੈ।

**ਭੂਪਾਲ:** ਹਾਸ-ਵਿਅੰਗ ਲਿਖ ਕੇ ਤੁਸੀਂ ਪਾਠਕਾਂ/ਸਮਾਜ ਨੂੰ ਕੀ ਸੇਧ ਦੇਣੀ ਚਾਹੁੰਦੇ ਹੋ?

**ਕੈਲਵੀ:** ਸਮਾਜ ਨੂੰ ਸੇਧ ਦੇਣ ਦਾ ਆਪਣਾ ਕੋਈ ਦਾਅਵਾ ਨਹੀਂ ਹੈ। ਸਮਾਜ ਨੂੰ ਸੇਧ ਦੇਣ ਲਈ ਏਥੇ ਨੇਤਾ ਗਣਾਂ ਤੇ ਸਮਾਜ ਸੇਵਕਾਂ ਦਾ ਭਲਾ ਕੋਈ ਘਾਟਾ ਹੈ ? ਮੈਂ ਤਾਂ ਕੇਵਲ ਲਗਾਤਾਰ ਉਸਰ ਰਹੇ ਮੂਰਖਸਤਾਨਾਂ ਦੇ ਬੂਹੇ ਤੇ ਦਸਤਕ ਦੇ ਰਿਹਾ ਹਾਂ। ਮਾੜਾ ਮੋਟਾ ਪਾਠਕਾਂ ਨੂੰ, ਸਮਾਜ ਦੇ ਲੋਕਾਂ ਨੂੰ ਸੁਚੇਤ ਕਰਦਾ ਹਾਂ ਕਿ ਬੋਦੀਆਂ ਰਸਮਾਂ, ਗਲਤ ਕੀਮਤਾਂ ਤੇ ਗਲੀਆਂ ਸੜੀਆਂ ਮਾਨ ਮਰਿਆਦਾਵਾਂ ਦੇ ਚਿੱਕੜ 'ਚੋਂ ਬਾਹਰ ਨਿਕਲੋ-ਸਾਫ ਸੁਥਰੀ ਤੇ ਪੱਧਰੀ ਧਰਤੀ ਤੇ ਪੈਰ ਟਿਕਾਓ। ਆਪਣੀ ਅਕਲ ਤੇ ਆਪਣੇ ਦਿਮਾਗ ਨਾਲ ਸੋਚੋ ਤੇ ਤਰਕਮਈ ਵਿਹਾਰ ਅਪਣਾਓ। ਸੋ ਮੇਰਾ ਮੈਨੀਫੈਸਟੋ ਕੁਝ ਇੰਜ ਸਮਝੋ:

'ਹਾਸ-ਵਿਅੰਗ ਲਿਖਣ ਦਾ ਮੇਰਾ ਮੁੱਖ ਮਨੋਰਥ ਮਨੁੱਖ ਨੂੰ ਸਮਾਜ ਵਿੱਚ ਪ੍ਰਚਲਿਤ ਅਸੰਗਤੀਆਂ ਅਤੇ ਗਲੀਆਂ ਸੜੀਆਂ ਕਦਰਾਂ ਕੀਮਤਾਂ ਪ੍ਰਤੀ ਚੇਤੰਨ ਕਰਨਾ ਹੈ। ਨਵੀਆਂ ਨਰੋਈਆਂ

ਕੀਮਤਾਂ ਸਿਰਜ ਕੇ ਸੁਹਣਾ ਸਵੱਛ ਮੁਆਸ਼ਰਾ ਕਾਇਮ ਕਰਨ ਲਈ ਪ੍ਰੇਰਨਾ ਦੇਣਾ ਹੈ।

**ਭੂਪਾਲ:** ਹਾਸ-ਵਿਅੰਗ ਨਿਬੰਧਾਂ ਦਾ ਤੁਹਾਡਾ ਪ੍ਰਥਮ-ਸੰਗ੍ਰਹਿ 'ਮੂਰਖਸਤਾਨ ਜ਼ਿੰਦਾਬਾਦ!' ਹੁਣੇ ਹੁਣੇ ਛਪ ਕੇ ਮਾਰਕੀਟ ਵਿੱਚ ਆਇਆ ਹੈ। ਉਸ ਵਿਚਲੇ ਨਿਬੰਧਾਂ ਦਾ ਹਵਾਲਾ ਦੇ ਦੇ ਹੋਏ ਦਸਣਾ ਪਈ ਕੀ ਤੁਸੀਂ ਪਾਠਕਾਂ ਨੂੰ ਉਹ ਸੇਧ ਦੇ ਸਕੇ ਹੋ ਜੋ ਤੁਹਾਡੇ ਸਾਹਿਤਕ ਮੈਨੀਫੈਸਟੋ ਵਿੱਚ ਸ਼ਾਮਿਲ ਹੈ।

**ਕੈਲਵੀ:** ਇਸ ਮੈਨੀਫੈਸਟੋ ਅਨੁਸਾਰ ਮੈਂ ਪੂਰੀ ਤਰ੍ਹਾਂ ਆਪਣੇ ਵਿਅੰਗ ਲੇਖਾਂ ਵਿੱਚ ਸਫਲ ਹੋ ਸਕਿਆ ਹਾਂ ਕਿ ਵਿਅੰਗ ਕਿਸੇ ਗਲਤ ਸਿਸਟਮ ਜਾਂ ਪ੍ਰਬੰਧ ਤੇ ਕਰਨਾ ਚਾਹੀਦਾ ਹੈ। ਪੁਸਤਕ ਰੀਲੀਜ਼ ਸਮਾਗਮ ਵਿੱਚ ਮੈਂ ਅਖੌਤੀ ਬੁੱਧੀ ਜੀਵੀ ਲੋਕਾਂ ਦੀ ਚੁੰਝ ਚਰਚਾ ਅਤੇ ਕਾਲ਼ੀ ਪਹੁੰਚ 'ਤੇ ਵਿਅੰਗ ਕੀਤਾ ਹੈ। 'ਸਫਾਈ ਹਫਤਾ' ਵਿੱਚ ਡੈਮੋਕਰੇਸੀ ਦੀ ਕਾਰਜ ਕੁਸ਼ਲਤਾ ਤੇ। 'ਤੁਹਾਡੀ ਆਪਣੀ ਕਾਮਯਾਬੀ' ਵਿੱਚ ਚੋਣ ਪ੍ਰਣਾਲੀ ਦੇ ਬਖੀਏ ਉਧੇੜੇ ਹਨ। 'ਡਾਕਟਰ ਆਫ ਰਾਸ਼ੀਫਲ' ਵਿੱਚ ਕਿਸਮਤ ਦੇ [illegible] ਕਈ ਵਿਅੰਗ ਲੇਖਾਂ ਵਿੱਚ ਕੂਟ ਨੀਤੀ, ਕਿਰਤੀਆਂ ਦੇ ਸ਼ੋਸ਼ਣ ਦਾ ਮਸਲਾ ਉਠਾਇਆ ਹੈ। ਮਸਲਨ 'ਕਾਲੇ ਕਾਨੂੰਨ' 'ਸੋਨਾ ਰਜ਼ੀਆਂ ਤੇ 'ਅੱਤਿਵਾਦੀ ਅਨੁਸਾਰ' ਆਦਿ ਕੁਝ ਸਮਾਜਕ ਮਸਲੇ ਵੀ ਲਏ ਹਨ ਜਿਵੇਂ-'ਕੀ ਕਰਾਂਗੇ ਰੀਟਾਇਰ ਹੋਣ ਪਿਛੋਂ? 'ਵਿਦਿਅਕ ਸੁਧਾਰਾਂ ਲਈ ਸੁਝਾਓ' 'ਮਹਿਲਾ ਮੰਡਲ ਨਾਲ ਇਕ ਮੁਲਾਕਾਤ'।

**ਭੂਪਾਲ:** ਉੱਤਰ ਭਾਰਤੀ ਸਮਕਾਲੀ ਭਾਸ਼ਾਵਾਂ ਉਰਦੂ, ਹਿੰਦੀ, ਅੰਗਰੇਜ਼ੀ ਆਦਿ ਦਾ ਤੁਸਾਂ ਕਿੰਨਾ ਕੁ ਹਾਸ-ਵਿਅੰਗ ਪੜ੍ਹਿਆ ਹੈ ?

**ਕੈਲਵੀ:** ਕੇਵਲ ਗੁਜ਼ਾਰੇ [illegible] ਈ। ਵਧੇਰੇ ਪੰਜਾਬੀ ਵਿੱਚ ਲਿਖਿਆ ਜਾਂ ਅਨੁਵਾਦਿਤ ਸਾਹਿਤ ਹੀ ਪੜ੍ਹਿਆ ਹੈ। ਥੋੜ੍ਹਾ ਬਹੁਤ ਉਰਦੂ ਹਿੰਦੀ ਦਾ। ਅੰਗਰੇਜ਼ੀ ਸਾਹਿਤ ਨਹੀਂ ਪੜ੍ਹਿਆ।

**ਭੂਪਾਲ:** ਆਮ [illegible] ਕਿਹਾ ਜਾਂਦਾ ਹੈ ਕਿ ਪੰਜਾਬੀ ਵਿੱਚ ਹਾਸ ਰਸੀ ਸਾਹਿਤ ਤਾਂ ਬਹੁਤ ਮਿਲਦਾ ਹੈ ਪਰ ਵਿਅੰਗਾਤਮਕ ਸਾਹਿਤ ਦਾ ਭਾਰੀ ਤੋੜਾ ਹੈ। ਵੈਸੇ ਮੈਂ ਸਮਝਦਾ ਹਾਂ ਕਿ ਅੱਜ ਕੱਲ੍ਹ ਹਾਸੇ ਨਾਲੋਂ ਵਿਅੰਗ ਵਧੇਰੇ ਲਿਖਿਆ ਜਾ ਰਿਹਾ ਹੈ। ਇਸ ਸਬੰਧੀ ਤੁਹਾਡਾ ਕੀ ਵਿਚਾਰ ਹੈ ?

**ਕੈਲਵੀ:** ਭੂਪਾਲ ਸਾਹਿਬ, ਮੈਂ ਤੁਹਾਡਾ ਵਿਚਾਰ ਨਾਲ ਸਹਿਮਤ ਹਾਂ। ਹਾਸ ਨਾਲੋਂ ਵਧੇਰੇ ਵਿਅੰਗ ਹੀ ਲਿਖਿਆ ਜਾ ਰਿਹਾ ਹੈ। ਸੰਜੀਦਾ ਸੁਭਾਅ ਹੋਣ ਕਾਰਨ ਮੇਰੇ ਲੇਖਾਂ ਦੇ ਮੂਲ ਤੱਤ ਵਿੱਚ ਵੀ ਵਿਅੰਗ ਦੀ ਮਾਤਰਾ ਵਧੇਰੇ ਹੈ।

**ਭੂਪਾਲ:** ਨਿਬੰਧ ਤੋਂ ਬਿਨਾਂ ਸਾਹਿਤ ਦੇ ਹੋਰ ਰੂਪਾਂ ਵਿੱਚ ਹਾਸ ਵਿਅੰਗ ਦੀ ਕੀ ਸਥਿਤੀ ਹੈ ?

**ਕੈਲਵੀ:** ਨਿਬੰਧ ਤੋਂ ਬਿਨਾਂ ਕਵਿਤਾ, ਨਾਵਲ, ਨਾਟਕ ਤੇ ਕਹਾਣੀ ਵਿੱਚ ਸਾਨੂੰ ਕਿਧਰੇ ਕਿਧਰੇ ਵਿਅੰਗ ਦੇ ਦਰਸ਼ਨ ਹੁੰਦੇ ਰਹਿੰਦੇ ਹਨ। ਹਾਸ-ਰਸ ਕਵਿਤਾ ਵਿੱਚ ਵਧੇਰੇ ਮਿਲਦਾ ਹੈ। ਪਰ ਚਰਨ ਸਿੰਘ ਸ਼ਹੀਦ ਤੇ ਭਾਈਆ ਈਸ਼ਰ ਸਿੰਘ ਵਾਲੀ ਹਾਸ-ਰਸੀ ਪਰੰਪਰਾ ਕੁਝ ਨਿਤਾਣੀ ਤੇ ਲੱਸੀ ਹੁੰਦੀ ਪ੍ਰਤੀਤ ਹੁੰਦੀ ਹੈ। ਮੇਰਾ ਨਿਸ਼ਚਾ ਹੈ ਕਿ ਸਾਹਿਤ ਦੇ ਹੋਰ ਰੂਪਾਂ ਵਿੱਚ ਵੀ ਵਿਅੰਗ ਵਿਧਾ ਦੀ ਵਰਤੋਂ ਅਧਿਕ ਹੋਵੇਗੀ। ਆਧੁਨਿਕ ਤੇ ਬੌਧਿਕ ਯੁੱਗ ਦੀ ਇਹ ਮੰਗ ਹੈ।

**ਭੂਪਾਲ:** ਕੁਝ ਹਾਸ ਵਿਅੰਗ ਲੇਖਕਾਂ ਨੂੰ ਰੋਸ ਹੈ ਕਿ ਇਸ [illegible] ਦੇ ਲੇਖਕਾਂ ਨੂੰ ਕੋਈ ਭੁੱਲਿਆਂ [illegible] ਵੀ ਨਹੀਂ ਸਿਆਣਦਾ। ਨਾ ਕੋਰਸ ਦੀਆਂ ਕਿਤਾਬਾਂ ਲਾਉਣ ਵੇਲੇ, ਨਾ ਇਨਾਮ ਇਕਰਾਮ ਦੇਣ ਵੇਲੇ, ਨਾ ਯੂਨੀਵਰਸਿਟੀਆਂ ਦੇ ਸਿੰਡੀਕੇਟ, ਰਾਜ ਸਭਾ ਦੇ ਮੈਂਬਰ ਨਾਮਜ਼ਦ ਕਰਨ ਸਮੇਂ, ਨਾ.... ਏਸ ਮਤਰੇਈ ਮਾਂ ਵਰਗੇ ਸਲੂਕ ਦੇ ਸੰਦਰਭ ਵਿੱਚ ਤੁਹਾਡਾ ਪ੍ਰਤੀਕਰਮ?

**ਕੈਲਵੀ:** ਏਸ ਸੰਦਰਭ ਵਿੱਚ ਮੈਂ ਤਾਂ ਇਹੀ ਕਹਾਂਗਾ ਕਿ:

*ਫੁੱਲ ਕਿਸੇ ਤੋਂ ਮੰਗ ਕੇ ਲੈਂਦੇ ਨਹੀਂ ਖੁਸ਼ਬੋ।*
*ਹੱਕ ਜਿਨ੍ਹਾਂ ਦੇ ਆਪਣੇ ਆਪੇ ਲੈਣਗੇ ਖੋਹ।*

ਜਿਸ ਦਿਨ ਵਿਅੰਗ ਖੇਤਰ ਵਿੱਚ ਬਿਹਤਰੀਨ, ਉਤਕ੍ਰਿਸ਼ਟ ਰਚਨਾਵਾਂ ਆਈਆਂ ਉਨ੍ਹਾਂ ਨੂੰ ਨਜ਼ਰ-ਅੰਦਾਜ਼ ਕਰਨਾ ਮੁਸ਼ਕਿਲ ਹੋਵੇਗਾ। ਸਾਹਿਤ ਦੀ ਵਿਅੰਗ ਧਾਰਾ ਵਿਸਥਾਰ ਤੇ ਗਹਿਰਾਈ ਗ੍ਰਹਿਣ ਕਰਦੀ ਜਾ ਰਹੀ ਹੈ। ਆਪਣੀ ਵੱਖਰੀ ਪਛਾਣ ਤੇ ਮਾਨਤਾ ਬਣਾ ਰਹੀ ਹੈ। ਬਸ ਥੋੜ੍ਹਾ ਜੇਹਾ ਹੰਭਲਾ ਹੋਰ। ਫੇਰ ਭਲਾ ਮਤਰੇਈ ਮਾਂ ਵਾਲਾ ਸਲੂਕ ਕੌਣ ਕਰ ਸਕੇਗਾ?

**ਭੂਪਾਲ:** ਪੰਜਾਬੀ ਵਿੱਚ ਤੁਹਾਡਾ ਮਨ-ਭਾਉਂਦਾ ਹਾਸ-ਵਿਅੰਗ ਲੇਖਕ ਕੌਣ ਹੈ? ਤੇ ਕਿਉਂ? ਪੰਜਾਬੀ ਤੋਂ ਬਿਨਾਂ ਕਿਸੇ ਹੋਰ ਭਾਸ਼ਾ ਦਾ ਤੁਹਾਡਾ ਮਨ-ਪਸੰਦ ਲੇਖਕ?

**ਕੈਲਵੀ:** ਪੰਜਾਬੀ ਵਿੱਚ ਵੀ ਮੈਂ ਅਜੇ ਤੱਕ ਹਾਸ-ਵਿਅੰਗ ਰਚਨਾਵਾਂ ਦਾ ਪਾਠਕ ਹੀ ਹਾਂ। ਆਲੋਚਨਾਤਮਕ ਤੇ ਤੁਲਨਾਤਮਕ ਅਧਿਐਨ ਵਾਲੀ ਮੇਰੀ ਆਲੋਚਕ ਬੁੱਧੀ ਤੇ ਸਮਰੱਥਾ ਏਨੀ ਨਹੀਂ ਜੋ ਮੈਂ ਸਪਸ਼ਟ ਨਿਰਨਾ ਕਰ ਸਕਾਂ। ਮੈਨੂੰ ਕੇ.ਐਲ. ਕਪੂਰ, ਡਾ. ਗੁਰਨਾਮ ਸਿੰਘ ਤੀਰ, ਪਿਆਰਾ ਸਿੰਘ ਦਾਤਾ, ਕੇ. ਐਲ ਗਰਗ, ਭੂਪਾਲ, ਕਾਬਲੀ, ਜਾਂਗਲੀ, ਸੂਬਾ ਸਿੰਘ, ਸਾਰੇ ਹੀ ਪਿਆਰੇ ਲੱਗਦੇ ਹਨ। ਮੈਂ ਸਭ ਨੂੰ ਪੜ੍ਹਦਾ ਤੇ ਮਾਣਦਾ ਹਾਂ। ਉਰਦੂ ਵਿੱਚ ਫਿਕਰ ਤੌਂਸਵੀ ਤੇ ਹਿੰਦੀ ਵਿੱਚ ਹਰੀ ਸ਼ੰਕਰ ਪਾਰਸਾਈ ਨੂੰ ਮੈਂ ਸ਼ੌਕ ਨਾਲ ਪੜ੍ਹਿਆ ਹੈ। ਪੰਜਾਬੀ ਵਿੱਚ ਅਜੇ ਰਾਜਸੀ ਵਿਅੰਗ ਦੀ ਘਾਟ ਹੈ।

**ਭੂਪਾਲ:** ਪੰਜਾਬੀ ਵਿੱਚ ਵਿਅੰਗ ਦਾ ਭਵਿੱਖ ਕਿਹੋ ਜਿਹਾ ਹੈ?

**ਕੈਲਵੀ:** ਮੈਂ ਪਹਿਲਾ ਸੰਕੇਤ ਕਰ ਚੁੱਕਾ ਹਾਂ। ਪੰਜਾਬੀ ਵਿਅੰਗ ਦਾ ਭਵਿੱਖ ਬਹੁਤ ਹੀ ਉਜਵਲ ਹੈ। ਬੌਧਿਕਤਾ ਦੇ ਪਾਸਾਰ ਨਾਲ ਵਿਅੰਗ ਹੋਰ ਵੀ ਲਿਸ਼ਕੇਗਾ। ਇਸ ਨੂੰ ਹੁਲਾਰਾ ਮਿਲੇਗਾ। ਇਸ ਦਾ ਰੂਪ ਇਉਂ ਸੰਵਰਿਆ ਨਿਖਰਿਆ ਹੋਵੇਗਾ ਜਿਵੇਂ ਕਿ ਲੋਕ ਗੀਤ ਵਿੱਚ ਵਰਨਣ ਹੈ:

*'ਰੂਪ ਕੁਆਰੀ ਦਾ, ਦਿਨ ਚੜ੍ਹਦੇ ਦੀ ਲਾਲੀ'।*

**ਭੂਪਾਲ:** ਆਪਣੀ ਅੱਜ ਦੀ ਮੁਲਾਕਾਤ ਨੂੰ ਕਿਸੇ ਹਾਸਰਸੀ ਘਟਨਾ/ਟੋਟਕੇ ਨਾਲ ਸੰਪੰਨ ਕਰੋ ਜੋ ਸਾਹਿੱਤਿਕ ਹੋਵੇ ਜਾਂ ਸਾਹਿੱਤ/ਸਾਹਿੱਤਕਾਰਾ ਨਾਲ ਸੰਬੰਧਤ ਹੋਵੇ।

**ਕੈਲਵੀ:** ਹਾਸ-ਰਵੀ ਟੋਟਕਾ ਜਾਂ ਚੁਟਕਲਾ ਤਾਂ ਕੋਈ ਖਾਸ ਯਾਦ ਨਹੀਂ ਆ ਰਿਹਾ ਬਿਲਕੁਲ ਸਾਧਾਰਨ ਪਰ ਸੂਝਵਾਨ ਇਕ ਪੇਂਡੂ ਸੱਜਣ ਨੇ ਪੰਜਾਬ ਦੀ ਅਜੋਕੀ ਸਥਿਤੀ ਦਾ ਵਰਨਣ ਕਰਦੇ ਹੋਏ ਇਕ ਟੋਟਕਾ ਸੁਣਾਇਆ ਸੀ: 'ਅੰਮਾ ਨੂੰ ਅੰਮਾਂ ਹੀ ਰਹਿਣ ਦੇ' ਉਹ ਪੇਸ਼ ਕਰ ਰਿਹਾ ਹਾਂ:

ਕਿਸੇ ਸਿੱਧੇ ਪੱਧਰੇ ਕਿਸਾਨ ਨੇ ਬੜੀ ਅਕੀਦਤ ਨਾਲ ਕਿਸੇ ਪਹੁੰਚੇ ਹੋਏ ਫਕੀਰ ਦੀ ਲਗਾਤਾਰ ਸੇਵਾ ਕੀਤੀ। ਆਖਰ ਸੇਵਾ ਨੂੰ ਮੇਵਾ ਲੱਗਾ। ਫਕੀਰ ਨੇ ਕਿਹਾ-'ਭਲੇ ਪੁਰਸ਼ਾ!ਤੇਰੀ ਸੇਵਾ ਤੋਂ ਅਸੀਂ ਬਹੁਤ ਪ੍ਰਸੰਨ ਹਾਂ ਜੋ ਇੱਛਾ ਹੈ, ਮੰਗ ਲੈ। ਕਿਸਾਨ ਨੇ ਅਰਜ਼ ਕੀਤੀ-ਪੀਰ ਜੀ, ਰੱਬ ਨੇ ਗੁਜ਼ਾਰੇ ਜੋਗਾ ਦੇ ਰੱਖਿਆ ਹੈ ਹੋਰ ਕੁਝ ਨਹੀਂ ਚਾਹੀਦਾ। ਪੀਰ ਨੇ ਨਿਹਾਲ ਹੋ ਕੇ ਆਖਿਆ-'ਜਾ, ਤੈਨੂੰ ਵਰ ਦੇਂਦਾ ਹਾਂ ਤੇਰੇ ਤਿੰਨ ਬਚਨ ਜੋ ਵੀ ਤੂੰ ਕਹੇਂਗਾ ਪੂਰੇ ਹੋਣਗੇ।'

ਖੁਸ਼ੀ ਖੁਸ਼ੀ ਕਿਸਾਨ ਆਪਣੀ ਬੁੱਢੜੀ ਤੇ ਬੱਚੇ ਸਮੇਤ ਘਰ ਦੇ ਰਾਹ ਪੈ ਗਿਆ। ਰਸਤੇ ਵਿੱਚ ਉਸ ਸੋਚਿਆ-ਬੁੱਢੜੀ ਪਿਛੇ ਰਹਿੰਦੀ ਪਈ ਹੈ। ਇਹ ਤੋਂ [illegible] ਕੰਮ ਕਾਰ ਵੀ ਵਧੇਰੇ ਨਹੀਂ ਹੁੰਦਾ। ਜੇ ਇਹ 17-18 ਸਾਲ ਦੀ ਮੁਟਿਆਰ ਬਣ ਜਾਵੇ ! ਸੋਚਦਿਆਂ ਹੀ ਮੰਗਾ [illegible] ਹੋ ਗਈ। ਬੁੱਢੀ ਮੁਟਿਆਰ ਬਣ ਗਈ।

ਦੇਵਨੇਤ ਓਧਰੋਂ ਘੋੜੀ ਤੇ ਸੁਆਰ ਇਕ ਖਾਨ ਆ ਨਿਕਲਿਆ। ਮੋਮਬੱਤੀ ਵਰਗੀ ਮੁਟਿਆਰ ਵਿਅਦਿਆਂ ਹੀ ਉਹਦਾ ਮਨ ਬੇਕਾਬੂ ਹੋ ਗਿਆ। ਉਸ ਨੇ ਕਿਸਾਨ ਤੋਂ ਪੁਛਿਆ-ਇਹ ਕੌਣ ਏ?

'ਮੇਰੀ ਪਤਨੀ' ਕਿਸਾਨ ਨੇ ਕਿਹਾ।

'ਹੇ ਖਾਂ, ਇਹਦਾ ਤੇਰਾ ਕੀ ਮੇਲ? ਕਹਿ ਕੇ ਖਾਨ ਨੇ ਜ਼ਬਰਦਸਤੀ ਮੁਟਿਆਰ ਨੂੰ ਘੋੜੀ 'ਤੇ ਬਿਠਾ ਲਿਆ ਤੇ ਘੋੜੀ ਭਜਾ ਲਈ। ਕਿਸਾਨ ਨੇ ਫਟਾ-ਫਟ ਦੂਜਾ ਬਚਨ ਅਜ਼ਮਾਇਆ! 'ਹੇ ਸਾਈਂ। ਬੁੱਢੜੀ ਨੂੰ ਸੂਰਨੀ ਬਣਾ ਦੇ।' ਪਲ ਛਿਣ 'ਚ ਹੀ ਬੁੱਢੜੀ ਸੂਰਨੀ ਬਣ ਗਈ। ਮੁਅਜਜ਼ਾ ਵੇਖ ਕੇ ਖਾਨ ਘੋੜੀ ਤੋਂ ਸੂਰਨੀ ਥੱਲੇ ਲਾਹ ਜਾਨ ਬਚਾ ਕੇ ਭੱਜ ਗਿਆ।

ਕਿਸਾਨ ਤੇ ਮੁੰਡਾ ਸੂਰਨੀ ਕੋਲ ਆਏ। ਮੁੰਡਾ ਕਹਿਣ ਲੱਗਾ, 'ਬਾਪੂ, ਤੀਜਾ ਬਚਨ ਜ਼ਰਾ ਸੋਚ ਕੇ ਕਰੀਂ-ਪੀਰ ਜੀ ਨੂੰ ਆਖ ਅੰਮਾਂ ਨੂੰ ਅੰਮਾਂ ਹੀ ਰਹਿਣ ਦੇਵੇ।' ਗੱਲ ਕੀ ਤੀਜੇ ਬਚਨ ਨਾਲ ਬੁੱਢੜੀ ਮਸਾਂ ਬੁੱਢੜੀ ਬਣੀ। ਸਾਡੀ ਇਹੀਓ ਦੁਆ ਹੈ ਕਿ ਭ੍ਰਿਸ਼ਟ ਰਾਜਨੀਤੀਏ ਲੋਕ ਸਾਡੇ ਪੰਜਾਬ ਨੂੰ ਪਹਿਲੇ ਜੇਹਾ ਹੱਸਦਾ ਵੱਸਦਾ ਪੰਜਾਬ ਹੀ ਬਣਾ ਦੇਣ। ਹੋਰ ਇਨ੍ਹਾਂ ਤੋਂ ਕਿਹੜੀਆਂ ਆਸਾਂ ਪੂਰੀਆਂ ਹੋਣੀਆਂ ਹਨ?

**ਭੂਪਾਲ:** ਅੱਛਾ ਸ਼ੁਕਰੀਆ ਕੈਲਵੀ ਸਾਹਿਬ !

**ਕੈਲਵੀ:** ਭੂਪਾਲ ਜੀ, ਮੇਰੇ ਵੱਲੋਂ ਏਸ ਸ਼ੁਕਰੀਏ ਦਾ ਸ਼ੁਕਰੀਆ।

*(ਪੁਸਤਕ 'ਹਾਸਿਆਂ ਦੇ ਵਣਜਾਰੇ' ਵਿਚੋਂ)*

—0—

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਂਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਰਾਜਪਾਲ ❀

ਮੁੱਖ ਪੈਕਿੰਗ ਦਾ ਪੈਂਦਾ ਹੈ ਬਹੁਤ ਵਾਰੀ,
ਭਾਵੇਂ ਵਿੱਚ ਉਹਦੇ ਰੱਦੀ ਮਾਲ ਹੋਵੇ!
ਨੱਢੀ ਨਵੇਂ ਡਿਜ਼ਾਈਨ ਤੇ ਰੀਝ ਜਾਂਦੀ
ਮਲਮਲ ਵਾਂਗ ਪਤਲਾ ਬੇਸ਼ੱਕ ਸ਼ਾਲ ਹੋਵੇ।
ਵੇਖ ਕੈਲਵੀ ! ਸਮੇਂ ਦੀ ਚਾਲ ਪੁੱਠੀ
ਕੌਡੀ ਤੁੱਲ ਘੁਮਿਆਰ ਲਈ ਲਾਲ ਹੋਵੇ।
ਰਾਜਨੀਤੀ ਵਿੱਚ ਲੀਡਰ ਜੋ ਮਾਤ ਖਾਏ,
ਵੱਡੇ ਰਾਜ ਦਾ ਉਹ ਰਾਜਪਾਲ ਹੋਵੇ।

----- 0 -----

### ❀ ਫੁੱਟ ਦੀ ਦਾਤ ❀

ਨਸ਼ਾ ਕੁਰਸੀ ਦਾ ਚੜ੍ਹੇ ਜਿਉਂ ਲੀਡਰਾਂ ਨੂੰ,
ਚੜ੍ਹੇ ਜਿਵੇਂ ਸ਼ਰਾਬ ਸ਼ਰਾਬੀਆਂ ਨੂੰ।
ਗਧਾ ਰੂੜੀਆਂ ਤੇ ਲੇਟ ਖੁਸ਼ ਹੁੰਦੇ
ਜਲ ਝੀਲ ਪਸਿੰਦ ਮਰਗਾਬੀਆਂ ਨੂੰ।
ਪਿਆਰਾ ਜਾਨ ਤੋਂ ਹੀਰ ਨੂੰ ਜਿਵੇਂ ਰਾਂਝਾ,
ਰਾਂਝਾ ਦਿਓਰ ਸੀ ਜਿਸ ਤਰ੍ਹਾਂ ਭਾਬੀਆਂ ਨੂੰ।
ਮਾਂ ਬੋਲੀ ਤੋਂ 'ਕੈਲਵੀ' ਨੱਕ ਵੱਟਣ,
ਮਿਲੀ ਫੁੱਟ ਦੀ ਦਾਤ ਪੰਜਾਬੀਆਂ ਨੂੰ।

----- 0 -----

### ❀ ਧਰਤੀ ❀

ਧਰਤੀ ਗੋਲ ਹੈ, ਜਾਂ ਇਹ ਚਨੁੱਕਰੀ ਹੈ,
ਪੱਕੀ ਗੱਲ ਇਹ, ਬਹੁਤ ਲਾਚਾਰ ਧਰਤੀ।
ਅੰਨ੍ਹੇ ਵਾਹ ਜ਼ਹਿਰਾਂ ਅਸੀਂ ਧੂੜ ਰਹੇ ਹਾਂ,
ਹੋਈ ਬਾਂਝ ਤੇ ਸਖਤ ਬੀਮਾਰ ਧਰਤੀ।
ਅੰਦਰ ਇਦ੍ਹੇ ਜ਼ਹਿਰੀਲੇ ਤੱਤ ਵੜ ਗਏ,
ਨਹੀਂ ਸਕਦੀ ਹੋਰ ਸਹਾਰ ਧਰਤੀ।
ਸੰਭਲ ਬੰਦਿਆਂ! ਮਾਂ ਨੂੰ ਕੁਹ ਰਿਹਾ ਏ,
ਮਰ ਜਾਏਂਗਾ 'ਕੈਲਵੀ' ਮਾਰ ਧਰਤੀ।

----- 0 -----

### ❀ ਦਮਦਾਰ ਲੀਡਰ ❀

ਰਿਸ਼ਵਤ ਖਾਂਦੇ ਨੇ ਖੰਡ ਦੇ ਕੜਾਹ ਵਾਂਗੂੰ,
ਭੋਰਾ ਖਾਂਦੇ ਨਹੀਂ ਸ਼ਰਮ ਮੱਕਾਰ ਲੀਡਰ।
ਟਿੱਡੀ ਦਲ ਦੇ ਵਾਂਗ ਨੇ ਵਧੇ ਵੇਖੋ।
ਇੱਕ ਇੱਕ ਦੀ ਥਾਂ ਨੇ ਚਾਰ ਲੀਡਰ।
ਬੜੀ ਥੁੜ ਆ ਬਣੀ ਏ ਕੁਰਸੀਆਂ ਦੀ,
ਕਾਰ ਮੰਗਦਾ, ਹਰ ਬੇਕਾਰ ਲੀਡਰ।
ਕਰੋ 'ਕੈਲਵੀ' ਖੋਜ, ਓਏ ਸਾਇੰਸਦਾਨੋ!
ਮਿਲੇ ਨੇਕ ਦਿਲ ਕੋਈ ਦਮਦਾਰ ਲੀਡਰ!!

----- 0 -----

### ❀ ਜੰਗ ❀

ਸਾਰੇ ਪਾਸੇ ਹੀ ਮਾਰੋ ਮਾਰ ਲੱਗੀ,
ਇਵੇਂ ਜਾਪਦੈ ਜਿਸ ਤਰ੍ਹਾਂ ਜੰਗ ਹੋਵੇ।
ਲੁੱਟਣ ਵਿੱਚ ਹੁਣ ਰਿਹਾ ਨਾ ਕੋਈ ਪਿੱਛੇ,
ਲੁੱਟਣ ਵਿੱਚ ਨਾ ਕਿਸੇ ਨੂੰ ਸੰਗ ਹੋਵੇ।
ਭਾਵੇਂ ਅਫਸਰ, ਵਾਪਾਰੀ, ਵਕੀਲ ਨੇਤਾ,
ਹਰ ਇੱਕ ਦਾ ਵੱਖਰਾ ਢੰਗ ਹੋਵੇ।
ਗੁਲੂਕੋਜ਼ ਲਾ ਕੇ ਡਾਕਟਰ ਫੀਸ ਝਾੜੇ,
ਭਾਵੇਂ ਰੋਗੀ ਨੂੰ ਤਾਪ ਜਾਂ ਖੰਘ ਹੋਵੇ!!

----- 0 -----

# ਆਧੁਨਿਕ ਦੋਹੇ

ਡਾ. ਹਰਨੇਕ ਸਿੰਘ ਕੋਮਲ
9317761414

ਚੂਰੀ ਦੇਸੀ ਘਿਓ ਦੀ, ਮੂੰਹ ਦੇ ਵਿੱਚ ਸਵਾਦ।
ਜੀਵਨ ਦੇ ਵਿੱਚ ਘੁੱਲੀ ਹੈ, ਮਾਂ ਦੀ ਮਿੱਠੀ ਯਾਦ।

ਐਵੇਂ ਕੀਤੀ ਦੋਸਤੀ, ਬੇ-ਕਦਰਾਂ ਦੇ ਨਾਲ।
ਮਨ 'ਚ ਰੱਖਿਆ ਸਾਂਭ ਕੇ, ਦੋ ਨੰਬਰ ਦਾ ਮਾਲ।

ਭੇਦ-ਭਾਵ ਤੇ ਈਰਖਾ, ਛੱਡੋ ਪਰੇ ਖਿਆਲ।
ਖੇਡੋ ਮਿੱਤਰ-ਪਿਆਰਿਓ, ਖੇਡ-ਭਾਵਨਾ ਨਾਲ।

ਨੇਤਾ ਚਤੁਰ-ਚਲਾਕ ਹੈ, ਜਨਤਾ ਲਾਈਲੱਗ।
ਪੈਰਾਂ ਹੇਠਾਂ ਰੁਲ ਗਈ, ਲੋਕਰਾਜ ਦੀ ਪੱਗ।

ਅੰਦਰ ਜਿਸ ਦੇ ਸੁਲਗਦੀ, ਸੌ ਜਨਮਾਂ ਦੀ ਪਿਆਸ।
ਮਾਰੂਥਲ ਵਿੱਚ ਖੜਾ ਹੈ, ਸੁੱਕਾ ਰੁੱਖ ਉਦਾਸ।

ਪੁਸਤਕ ਬਣੀ, ਕੋਰਸ ਬਣੀ, ਬੈਠੀ ਕੁਰਸੀ ਮੱਲ।
ਕਵਿਤਾ ਵਿੱਚ ਪਰ ਰਹੀ ਨਾ, ਕਵਿਤਾ ਵਰਗੀ ਗੱਲ।

ਇਹ ਨੇਤਾ ਕੁਝ ਕਰਨਗੇ, ਬਹੁਤੀ ਆਸ ਨਾ ਰੱਖ।
ਖਾਕਾ ਸਭ ਦਾ ਇੱਕ ਹੈ, ਝੰਡੇ ਵੱਖੋ-ਵੱਖ।

ਉਲੀ ਤਾਣੀ ਦੇਸ਼ ਦੀ, ਆ ਕੇ ਕਰੇ ਜੋ ਠੀਕ।
ਲੋਕਤੰਤਰ ਹੈ ਕਰ ਰਿਹਾ, ਉਸ ਦੀ ਅਜੇ ਉਡੀਕ।

ਇਸ ਸਰਾਪੀ ਰੁੱਤ ਵਿੱਚ, ਜੋ ਬਣੇ ਵਰਦਾਨ।
ਪਤਾ ਨਹੀਂ ਉਸ ਪੁਰਖ ਦਾ, ਕੀ ਹੈ ਚੋਣ-ਨਿਸ਼ਾਨ।

ਰਿਸ਼ਵਤ, ਘਪਲੇ, ਚੋਰੀਆਂ, ਦੰਗੇ, ਬਲਾਤਕਾਰ।
ਖ਼ਬਰਾਂ ਨਾਲ ਪਲੀਤ ਨੇ, ਹੁੰਦੇ ਨਿੱਤ ਅਖ਼ਬਾਰ।

ਘਰ ਤੇਰੇ ਭੰਗ ਭੁੱਜਦੀ, ਭੁੱਖਾ ਡੰਗਰ-ਮਾਲ।
ਕਰਜ਼ੇ ਦੀ ਪੰਡ ਸਿਰ 'ਤੇ, ਜੱਟਾ ਪੱਗ ਸੰਭਾਲ।

ਅਜੇ ਪਿਆਸੀ ਰੁੱਤ ਹੈ, ਅਜੇ ਉਦਾਸੇ ਮੋਰ।
ਪਾ ਜਾ ਸਾਡੀ ਧਰਤ 'ਤੇ, ਇੱਕ-ਦੋ ਛਿੱਟੇ ਹੋਰ।

ਠੋਹਕਰ ਮਾਰਨ ਆਪਣੇ, ਜੀਵਨ ਦਾ ਕੀ ਹੱਜ।
ਦੁੱਖੜੇ ਕਿਸ ਨੂੰ ਦੱਸੀਏ, ਰੋਈਏ ਕਿਹੜੇ ਪੱਜ।

ਕਿਸੇ ਵੱਡੇ ਘੋਲ ਦੀ, ਸਾਥੀ ਆਸ ਨਾ ਰੱਖ।
ਬਹੁਕਰ ਵਿੱਚੋਂ ਤੀਲੀਆਂ, ਹੋਈਆਂ ਵੱਖੋ-ਵੱਖ।

ਬਿਰਧ-ਘਰ ਵਿੱਚ ਆਣ ਕੇ, ਹੋਇਆ ਬਿਰਧ ਆਬਾਦ।
ਖਹਿੜਾ ਨਾ ਪਰ ਛੱਡਦੀ, 'ਆਪਣੇ' ਘਰ ਦੀ ਯਾਦ।

ਅਦਬ-ਇਲਮ ਕਬੂਲਿਆ, ਪਿਆ ਨਾ ਧੇਲਾ ਮੁੱਲ।
ਛੱਡ ਮਹਿਕਮਾ ਨਹਿਰ ਦਾ, ਕੀਤੀ ਕੋਮਲ ਭੁੱਲ।

ਦੁੱਖ ਮਾੜੀ ਔਲਾਦ ਦਾ, ਸਾਹ-ਸਤ ਲੈਂਦਾ ਸੂਤ।
ਜੰਮੇ ਧੀ ਸੁਲੱਖਣੀ, ਜੰਮੇ ਪੁੱਤ ਨਾ ਊਤ।

ਕੰਬਲੀ ਸੜੀ ਫ਼ਕੀਰ ਦੀ, ਹੱਸਿਆ ਤਾੜੀ ਮਾਰ।
ਆਖੇ: ਇਹ ਵੀ ਲਹਿ ਗਿਆ, ਮੋਢਿਆਂ ਉੱਤੋਂ ਭਾਰ।

ਕਾਕੇ ਨੂੰ ਕਿਉਂ ਦਾਜ ਵਿੱਚ, ਮਿਲੀ ਹੈ ਛੋਟੀ ਕਾਰ।
ਹਰਦਮ ਮਾਇਆ ਦਾਸ ਦੇ, ਮਨ 'ਤੇ ਹੈ ਇਹ ਭਾਰ।

ਘਰ ਦਾ ਜੋਗੀ ਜੋਗੜਾ, ਦਿੱਤਾ ਘਰ ਨੇ ਰੋਲ।
ਜੋਗੀ ਦੁੱਖੜੇ ਫੋਲਦਾ, ਬੈਠਾ ਕੰਧਾਂ ਕੋਲ।

—0—

# ਮੈਂ ਨਹੀਂ ਕੇਸ ਕਟਾਉਣੇ

*ਬਲਬੀਰ ਸਿੰਘ ਬੇਲੀ*
*7696357646*

ਜ਼ਕਰੀਆ ਖਾਂ ਨੂੰ ਸਿੰਘ ਆਖਦਾ ਰੀਤ ਮੁੱਢ ਤੋਂ ਚੱਲੀ।
ਜਾਨ ਤੋਂ ਕੇਸ ਪਿਆਰੇ ਰੱਖੇ, ਲੱਖ ਮੁਸੀਬਤ ਝੱਲੀ।
ਵੇਖ ਪਰਖ ਕੇ ਮੈਨੂੰ, ਮੈਂ ਤਾਂ ਸਿਦਕ ਨਿਭਾਵਾਂਗਾ।
ਮੈਂ ਨਹੀਂ ਕੇਸ ਕਟਾਉਣੇ ਧੜ ਤੋਂ ਸੀਸ ਕਟਾਵਾਂਗਾ।

ਕੀ ਆਖਦੈ ਧਰਮ ਬਦਲ ਕੇ, ਜੇਕਰ ਜਾਨ ਬਚਾਉਣੀ।
ਪੁਛਾਂ ਤੈਨੂੰ ਈਨ ਹੈ ਮੰਨਕੇ, ਕੀ ਫਿਰ ਮੌਤ ਨਾ ਆਉਣੀ?
ਸਿੱਖੀ ਦੇ ਵਿੱਚ ਰਹਿਕੇ, ਲਾੜੀ ਮੌਤ ਵਿਆਹਵਾਂਗਾ।
ਮੈਂ ਨਹੀਂ ਕੇਸ ਕਟਾਉਣੇ ਧੜ ਤੋਂ ਸੀਸ ਕਟਾਵਾਂਗਾ।

ਸੱਚੇ ਨਾਮ ਦਾ ਧਨ ਹੈ ਸੱਚਾ, ਇਸ ਨੇ [illegible] ਨਿਭਾਣਾ।
ਜਿਸ ਧਨ ਦਾ ਲੋਭ ਤੂੰ ਦੇਵੇਂ, ਇਸ ਨੇ ਨਾਲ ਨਾ ਜਾਣਾ।
ਕੱਚੇ ਧਨ ਦੀ ਖਾਤਰ, ਮੈਂ ਨਾ ਚਿੱਤ ਡੁਲਾਵਾਂਗਾ।
ਮੈਂ ਨਹੀਂ ਕੇਸ ਕਟਾਉਣੇ ਧੜ ਤੋਂ ਸੀਸ ਕਟਾਵਾਂਗਾ।

ਕੀ ਤੂੰ ਆਖੇਂ ਸਣੇ ਕੇਸਾਂ ਦੇ, ਖੋਪਰ ਮੇਰਾ ਲਾਹੁਣਾ।
ਕੈਂਚੀ ਕੱਟੇ ਕੇਸ ਨਾ ਮੇਰੇ, ਮੈਂ ਵੀ ਇਹੋ ਚਾਹੁਣਾ।
ਸੁਣ ਕੇ ਫਤਵਾ ਮੌਤ ਦਾ, ਮੈਂ ਨਾ ਕਦੇ ਘਬਰਾਵਾਂਗਾ।
ਮੈਂ ਨਹੀਂ ਕੇਸ ਕਟਾਉਣੇ ਧੜ ਤੋਂ ਸੀਸ ਕਟਾਵਾਂਗਾ।

ਤਾਰੂ ਸਿੰਘ ਨੇ ਕਹਿੰਦੇ ਮੈਨੂੰ ਤਾਰਿਆਂ ਵਾਗੂੰ ਚਮਕਾਂਗਾ।
ਮੈਂ ਵੀ ਬਾਜਾਂ ਵਾਲੇ ਦੇ, ਦੁਲਾਰਿਆਂ ਵਾਂਗ ਚਮਕਾਂਗਾ।
'ਬੇਲੀ' ਖੂਨੀ ਪੰਨਿਆ ਉੱਤੇ ਨਾਮ ਲਿਖਾਵਾਂਗਾ।
ਮੈਂ ਨਹੀਂ ਕੇਸ ਕਟਾਉਣੇ ਧੜ ਤੋਂ ਸੀਸ ਕਟਾਵਾਂਗਾ।

—0—

# ਨਿੱਤ ਨਮੇਂ ਨਮੇ ਸਾਥ

*ਜਰਨੈਲ ਸਿੰਘ ਹਸਨਪੁਰੀ*
*9915287535*

ਨਿੱਤ ਨਮੇਂ ਨਮੇ ਸਾਥ, ਨਾ ਪੁਰਾਣਿਆਂ ਦਾ ਕੋਈ।
ਰੱਬਾ ਤੇਰੇ ਤੋਂ ਬਗੈਰ, ਨਾ ਨਮਾਣਿਆਂ ਦਾ ਕੋਈ।

ਦੇਵੇਂ ਮਰਜ਼ੀ ਜੋ ਤੇਰੀ, ਕੋਈ ਸਕਦਾ ਨੀ ਖੋਹ।
ਸਾਰੇ ਖਾਲੀ ਢੋਲ ਵਾਂਗੂੰ, ਹੈਨੀ ਕਿਸੇ ਵਿੱਚ ਮੋਹ।
ਇੱਕ ਤੇਰੇ ਤੋਂ ਬਗੈਰ, ਨਾ ਨਤਾਣਿਆਂ ਦਾ ਕੋਈ।
ਰੱਬਾ ਤੇਰੇ ਤੋਂ ਬਗੈਰ..................।

ਤੇੜੋਂ ਫਿਰਦੇ ਨੇ ਨੰਗੇ, ਸਾਡੇ ਕੁੱਲੀਆਂ ਦੇ ਲਾਲ।
ਪੈਰੀਂ ਜੁੜਦੀ ਨਾ ਜੁੱਤੀ, ਵੇਖ ਅੱਖੀਂ ਆਕੇ ਹਾਲ।
ਕੋਈ ਦਿਸਦਾ ਨਾ ਹੇਜੀ, ਹੈ ਨਮਾਣਿਆਂ ਦਾ ਕੋਈ।
ਰੱਬਾ ਤੇਰੇ ਤੋਂ ਬਗੈਰ..................।

ਮਿਲੇ ਜ਼ਖਮ ਗਰੀਬੀ, ਵੇਖ ਸਾਡੇ [illegible] ਅੱਲੇ।
ਭੁੱਖ ਨੰਗ ਤੋਂ ਬਗੈਰ, ਸਾਡੇ ਕੁੱਝ ਨਹੀਂ ਪੱਲੇ।
ਨਾ ਵਿਗਾੜ ਸਕੇ ਕੱਖ, ਰਾਜੇ ਰਾਣਿਆਂ ਦਾ ਕੋਈ।
ਰੱਬਾ ਤੇਰੇ ਤੋਂ ਬਗੈਰ..................।

ਘੁਟੇ ਦਿਲ ਵਿੱਚ ਚਾਅ, ਕਦੇ ਜੁੜੀਆਂ ਨਾ ਵੰਗਾਂ,
ਧੀ ਤਾਂ ਸੋਚਦੀ ਹੈ ਹੋਣੀ, ਕਿਥੋਂ ਜੰਮੀ ਘਰਾਂ ਨੰਗ।
ਪਾਵੇ ਮੰਗੇ-ਤੰਗੇ ਲੀੜੇ, ਨਾ ਸ਼ੌਕ ਬਣਿਆ ਦਾ ਕੋਈ।
ਰੱਬਾ ਤੇਰੇ ਤੋਂ ਬਗੈਰ..................।

ਅੱਛਾ ! ਮਰਜ਼ੀ ਹੈ ਤੇਰੀ, ਲਿਖੇ ਆਪ ਹੀ ਲੇਖ।
ਨਾ ਹੀ ਤੇਰੇ ਤੋਂ ਬਗੈਰ, ਮਾਰੇ ਰੇਖ ਵਿੱਚ ਮੇਖ।
'ਹਸਨਪੁਰੀ' ਨਹੀਂ ਹੱਲ, ਭੁੱਖੇ ਭਾਣਿਆਂ ਦਾ ਕੋਈ।
ਰੱਬਾ ਤੇਰੇ ਤੋਂ ਬਗੈਰ, ਨਾ ਨਮਾਣਿਆਂ ਦਾ ਕੋਈ।

—0—

## ਦਿੱਤ ਸਿੰਘ ਜੀ ਦੀ ਸਿੱਖਿਆ ਮਨ ਧਾਰੋ ਚਾਦਰ ਦੇਖ ਕੇ ਪੈਰ ਪਸਾਰੋ

*ਬਖਸ਼ੀਸ਼ ਸਿੰਘ 'ਅਟਵਾਲ'*
*9464017466*

**ਕਬਿੱਤ**

ਭਾਈ ਦਿੱਤ ਸਿੰਘ ਦਾ ਦਿਮਾਗ ਸੀ ਚਰਾਗ ਜੈਸਾ,
ਚਾਰੇ ਪਾਸੇ ਵੱਲ ਪੂਰੀ ਰੌਸ਼ਨੀ ਸੀ ਵੰਡਦਾ
ਭਾਂਨ ਦੇ ਸਮਾਨ ਹੈ ਸੀ ਚਾਨਣਾ ਵਿਚਾਰਾਂ ਵਿੱਚ
ਵਿਰਲਾ ਹੀ ਝੱਲਦਾ ਸੀ ਤੇਜ ਪ੍ਰਚੰਡ ਦਾ।
ਸਾਧੂ ਦਯਾ ਨੰਦ ਨਾਲ ਹੋਏ ਜੋ ਸੰਵਾਦ ਵੇਲੇ
ਫੋੜਿਆ ਸੀ ਭਾਂਡਾ ਉਹਦੇ ਫੋਕਟ ਪਖੰਡ ਦਾ
ਕਹੇ ਅਟਵਾਲ ਪਹਿਰਾ ਦਿੱਤਾ ਇਤਿਹਾਸ ਉੱਤੇ
ਅੰਨ੍ਹੇ ਕਾਂਣੇ ਮੀਣੇ ਮਿਥਿਹਾਸ ਨੂੰ ਸੀ ਭੰਡਦਾ?

ਕੋਈ ਕੋਈ ਗਿਆਨੀ ਮਿਲੂ ਭਾਈ ਦਿੱਤ ਸਿੰਘ ਜੈਸਾ
ਦਿੱਤਾ ਉਪਦੇਸ਼ ਓਸ ਸਮੇਂ ਦੇ ਸਮਾਜ ਨੂੰ
ਗੁਰੂ ਗ੍ਰੰਥ ਗੁਰੂ ਮਨੋ ਸਿਮਰੋ ਅਕਾਲ ਤਾਂਈ
ਸਭਨਾਂ ਜੀਆਂ ਦੇ ਉਹ ਸੁਆਰੇ ਸਾਰੇ ਕਾਜ ਨੂੰ
ਜੀਉਂਦੇ ਜੀਅ ਵਿੱਚ ਸੇਵਾ ਕਰੋ ਬੁੱਢੇ ਮਾਪਿਆਂ ਦੀ
ਮੋਇਆਂ ਬਾਅਦ ਛੱਡੋ ਰੀਤਾਂ ਫੋਕੀਆਂ ਰਿਵਾਜਾਂ ਨੂੰ
ਆਪ ਨਹੀਂ ਡਰਨਾ ਤੇ ਕਿਸੇ ਨੂੰ ਡਰਾਵਣਾ ਨਹੀਂ
ਕਹੇ ਅਟਵਾਲ ਰੱਖੋ ਪ੍ਰੇਮ ਤਾਂ ਲਿਹਾਜ ਨੂੰ

ਉਮਰ ਇਕਵੰਜਾ ਸਾਲ ਭੋਗੀ ਦਿੱਤ ਸਿੰਘ ਜੀ ਨੇ
ਬਹੁਤ ਕੁਛ ਲਿਖਿਆ ਵਧੇਰੇ ਪਹਿਲਾਂ ਪੜ੍ਹਿਆ
ਤਰਕਸ਼ੀਲ ਬੁੱਧੀ ਹੈ ਸੀ ਗਿਆਨੀ ਦਿੱਤ ਸਿੰਘ ਜੀ ਦੀ
ਕੋਈ ਵੀ ਸਵਾਲ ਨਹੀਂ ਸੀ ਉਹਦੇ ਅੱਗੇ ਅੜਿਆ
ਮੋਢੀ ਰਹਿ ਕੇ ਕੰਮ ਕੀਤਾ ਸਿੱਖ ਜਥੇ ਬੰਦੀ ਵਿੱਚ
ਇੱਕ ਪਲ ਛਿੰਨ ਨੀਵੀਂ ਪਾ ਕੇ ਨਹੀਂ ਸੀ ਦੜਿਆ
ਸਿੱਖ ਸਭ ਲਹਿਰ ਸੀ ਚਲਾਈ ਦਿੱਤ ਸਿੰਘ ਜੀ ਨੇ
ਮੋਹਰਲੀ ਕਤਾਰ ਵਿੱਚ ਹੁੰਦਾ ਸੀ ਉਹ ਖੜਿਆ

ਪੜ੍ਹੇ ਸੁਣੇ ਜਿਨ੍ਹਾਂ ਨੇ ਵਿਚਾਰ ਦਿੱਤ ਸਿੰਘ ਜੀ ਦੇ
ਭਰਮ ਭਲੇਖਾਂ ਨਹੀਂ ਸੀ ਦਿਲਾਂ ਵਿੱਚ ਰਹਿ ਗਿਆ
ਦਯਾ ਨੰਦ ਸੇਵਕਾਂ ਨੂੰ ਕਈ ਪੂਜਾ ਦਸਦਾ ਸੀ।
ਸਾਰਾ ਉਹਦਾ ਪਾਰਾ ਸੀ, ਦਿਮਾਗ ਵਿਚ ਲਹਿ ਗਿਆ।
ਰਹਿਣਗੇ ਵਿਚਾਰ ਸਦਾ ਜੀ ਉਦੇ ਦਿੱਤ ਸਿੰਘ ਜੀ ਦੇ
ਥੋੜ੍ਹੀ ਹੀ ਉਮਰ ਵਿੱਚ ਬਹੁਤ ਕੁਛ ਕਹਿ ਗਿਆ
ਕਹੇ ਬਖਸ਼ੀਸ਼ ਸਿੰਘ ਸਦਾ ਲਈ ਅਮਰ ਹੋਇਆ
ਪੂਰਾ ਜਸ ਖੱਟਕੇ ਜਹਾਨ ਵਿਚੋਂ ਹੈ ਗਿਆ।

—0—

## ਕੋਈ ਦਿਸਦਾ ਨਾ ਹੱਲ

*ਲਾਲ ਸਿੰਘ ਲਾਲੀ, ਨਾਰੰਗਵਾਲ*
*9914610083*

ਪਤੀ ਹੋਵੇ ਨਾ ਨਕੇੜੀ, ਜਾਵੇ ਜ਼ਖਮ ਉਚੇੜੀ।
ਚੱਲੀ ਨਸ਼ੇ ਦੀ ਹਨੇਰੀ, ਹਾਸੇ ਕਰ ਗਏ ਛੁੱਟੀ।
ਕੋਈ ਦਿਸਦਾ ਨਾ ਹੱਲ, ਆਸ ਸਿਖਰੋਂ ਹੈ ਟੁੱਟੀ।

ਵੇਖ ਖਾ ਗਿਆ ਤੂੰ ਟੂਮਾਂ, ਹੁਣ ਵੇਖਦੇ ਵੇ ਮੈਨੂੰ।
ਬੈਠਾਂ ਹੋ ਕੇ ਤੂੰ ਤਾਂ ਟੁਨ, ਆਵੇ ਲੱਜਿਆ ਨਾ ਤੈਨੂੰ।
ਵੇ ਮੈਂ ਅੱਜ ਨਿਰਦੋਸ਼, ਤੈਂ ਤਾਂ ਡੰਡਿਆਂ ਨਾ ਕੁੱਟੀ।
ਕੋਈ ਦਿਸਦਾ ਨੀ ਹੱਲ ....................।
ਭਾਂਡੇ ਲੋਕਾਂ ਦੇ ਮੈਂ ਮਾਂਜਾਂ, ਪੇਕੇ ਖੱਬੀ ਖਾਨ ਮੇਰੇ।
ਮੇਰੀ ਫੁੱਟੀ ਤਕਦੀਰ, ਜਦੋਂ ਲੜ ਲਾਈ ਤੇਰੇ।
ਹੋਗੇ ਖੁਸ਼ੀ ਤੋਰ ਮੈਨੂੰ, ਗਈ ਚਿੱਟੇ ਦਿਨ ਲੁੱਟੀ।
ਕੋਈ ਦਿਸਦਾ ਨੀ ਹੱਲ ....................।
ਚੜੀ-ਲੱਥੀ ਦੀ ਨਾ ਤੈਨੂੰ, ਇਕੋ ਨਸ਼ਾ ਤੇਰਾ ਰੱਬ।
ਖੋਹ ਹੱਥੋਂ ਭੱਜੇ ਪੈਸੇ, ਜਾ ਕੇ ਝੱਟ ਲਵੇਂ ਲੱਭ।
ਕੀਤਾ ਕੱਖੋਂ ਹੌਲੀ ਮੈਨੂੰ, ਬੈਠੀ ਕਾਲਜਾ ਮੈਂ ਘੁੱਟੀ।
ਕੋਈ ਦਿਸਦਾ ਨੀ ਹੱਲ ....................।
ਘਰੇ ਸੋਨੇ ਜਿਹਾ ਪੁੱਤ, ਹੋਗੀ ਪਤਲੀ ਪਤੰਗ।
ਮੇਰੇ ਬਾਪੂ ਦੀ ਸਹੇੜ, ਤੈਨੂੰ ਆਖਾਂ ਕਿਵੇਂ ਨੰਗ।
ਝੂਠ ਬੋਲਕੇ ਵਿਚੋਲੇ, ਮੈਂ ਤਾਂ ਨਰਕਾਂ 'ਚ ਸੁੱਟੀ।
ਕੋਈ ਦਿਸਦਾ ਨੀ ਹੱਲ ....................।
ਮੀਂਹ ਨੈਣਾਂ ਵਿੱਚੋਂ ਵਰ੍ਹੇ, ਨਿੱਤ ਲੁਕ-ਲੁਕ ਰੋਵਾਂ।
ਚੇਤੇ ਕਰ ਪੈਣ ਹੌਲ, ਜਦੋਂ ਕੱਲੀ ਬੈਠੀ ਹੋਵਾਂ।
'ਲਾਲੀ' ਵੀਰਿਆ ਵੇ ਮੇਰੇ, ਕੋਲ ਕੌਡੀ ਨਹੀਂ ਫੁੱਟੀ।
ਕੋਈ ਦਿਸਦਾ ਨੀ ਹੱਲ ....................।

—0—

# ਬਚਪਨ ਦੀ ਯਾਦ

*ਅੰਮ੍ਰਿਤ ਕੌਰ ਕੰਬੋਜ*
*9815667994*

ਜੀ ਕਰਦਾ ਉੱਡ ਜਾਵਾਂ
ਬੀਤੇ ਹੋਏ ਬਚਪਨ ਨੂੰ ਮੈਂ ਮੁੜ ਕੇ ਲੈ ਆਵਾਂ
ਬਾਬੇ ਦੇ ਬਾਗਾਂ ਵਿੱਚ
ਬਾਪੂ ਦੇ ਖੇਤਾਂ ਵਿੱਚ
ਮੋਰਾਂ ਦੀਆਂ ਡਾਰਾਂ ਤੇ ਜੁਗਨੂੰ ਦੀਆਂ ਚਮਕਾਂ ਨੂੰ
ਜਦ ਵੇਖਾਂ ਮੈਂ, ਤੇ ਮਸਤ ਹਵਾਵਾਂ ਵਿੱਚ ਮੈਂ ਏਨੀ ਘੁਲ ਜਾਵਾਂ
ਤੇ ਆਪਾ ਭੁੱਲ ਜਾਵਾਂ
ਫਿਰ ਨਿਕਲ ਹਵਾਵਾਂ 'ਚੋਂ ਮੈਂ ਘਰ ਨੂੰ ਮੁੜ ਜਾਵਾਂ
ਤੇ ਚਰਖੇ ਨਾਨੀ ਦੇ ਮੈਂ, ਜਾ ਕੇ ਬਹਿ ਜਾਵਾਂ
ਪ੍ਰੀਤਾਂ ਤੇ ਯਾਦਾਂ ਦੀ ਚਰਖੇ ਤੇ ਤੰਦ ਪਾਵਾਂ
ਫਿਰ ਗੱਲ ਝੰਡਾਰਾਂ ਦੀ
ਗੀਤਾਂ ਦੀ [illegible] ਦੀ
ਸਖੀਆਂ ਦੀਆਂ ਚੁੱਲ ਕੁਲੀਨਾਂ
ਮਹਿਰਮ ਤੇ ਯਾਰਾਂ ਦੀ ਗੱਲ ਚੇਤੇ ਆ ਜਾਵੇ ਤੇ
ਫੜ ਕੇ ਮੈਨੂੰ ਉਹ
ਤੀਆਂ ਵਿੱਚ ਲੈ ਜਾਵੇ
ਤੀਆਂ ਵਿੱਚ ਜਾ ਕੇ ਮੈਂ
ਸਖੀਆਂ ਨਾਲ ਮਿਲ ਕੇ ਮੈਂ
ਜਦ ਪੀਂਘ ਚੜ੍ਹਾਵਾਂ ਮੈਂ ਸਿਖਰਾਂ ਦੋ-ਪਹਿਰਾਂ ਵਿੱਚ
ਤਾਰੇ ਗਿਣ, ਆਵਾਂ ਮੈਂ, ਫਿਰ ਬੀਤੇ ਬਚਪਨ ਨੂੰ ਪਈ ਗਲ ਨਾਲ ਲਾਵਾਂ ਮੈਂ
ਇਸ ਸਾਰੇ ਜੀਵਨ ਨੂੰ, ਸੁਹਣੇ ਜਿਹੇ ਬਚਪਨ ਤੋਂ ਪਈ ਘੋਲ ਘੁਮਾਵਾਂ ਮੈਂ,
ਇਹ ਸੁਰਤ ਮੇਰੀ ਫਿਰ।
ਘਰ ਵੱਲ ਨੂੰ ਮੁੜ ਜਾਂਦੀ
ਖੇਤਾਂ ਵਿੱਚ ਬਾਪੂ ਨੂੰ ਹੈ ਭੁੱਖ ਪਈ ਤੜਪਾਂਦੀ
ਮੈਂ ਚੁੱਕ ਕੇ ਸਿਰ ਤੇ ਫਿਰ ਲੱਸੀ ਤੇ ਰੋਟੀ ਨੂੰ
ਬਾਪੂ ਤੇ ਵੀਰੇ ਲਈ ਮੈਂ ਖੂਹ ਤੇ ਲੈ ਜਾਵਾਂ
ਉਹ ਖਾਵਣ ਰੋਟੀ ਮੈਂ ਸੋਚਾਂ ਵਿੱਚ ਵਹਿ ਜਾਵਾਂ
ਤੂਤਾਂ ਦੀਆਂ ਛਾਵਾਂ ਤੇ
ਪੱਤਿਆਂ ਦੀ ਸਰ ਸਰ ਤੇ
ਚਿੜੀਆਂ ਦੀ ਚੂੰ ਚੂੰ ਤੇ ਸੁਰ ਐਸੀ ਜੁੜ ਜਾਂਦੀ
ਤੇ ਸੁਰਤ ਮੇਰੀ ਸੁਰਗਾਂ ਵਿੱਚ ਤੁਰੀ ਜਾਂਦੀ
ਜਿੱਥੇ ਡਰ ਨਹੀਂ ਜੰਗਾਂ ਦਾ ਨ ਡਰ ਹੀ ਬੰਬਾਂ ਦਾ
ਸੁਪਨਾ ਵੀ ਨਾ ਆਵੇ, ਜਿੱਥੇ ਐਕਸੀ ਡੈਂਟਾ ਦਾ
ਸੁਰਗਾਂ ਵਿੱਚ ਬੈਠੀ ਮੈਂ ਫਿਰ ਸਭ ਕੁਛ ਭੁੱਲ ਜਾਵਾਂ
ਜੰਗਾਂ ਤੇ ਬੰਬਾਂ ਦਾ ਸਰਨਾਵਾਂ ਭੁੱਲ ਜਾਵਾਂ।
ਜੀ ਕਰਦਾ ਉਡ ਜਾਵਾਂ।
ਬੀਤੇ ਹੋਏ ਬਚਪਨ।

—0—

# ਸ਼ੁਕਰਾਨਾ

*ਜਸਪਾਲ ਸਿੰਘ ਕੰਵਲ*
*8968968397*

ਮੇਰੀ ਮਾਂ ਦੀਆਂ ਦੁਆਵਾਂ, ਬੁੱਢੇ ਬੋਹੜ ਦੀਆਂ ਛਾਵਾਂ,
ਪਰ ਬਾਪੂ ਦਾ ਤਿਹੁ ਵੀ, ਕੋਈ ਘੱਟ ਤੇ ਨਹੀਂ,
ਕਿਵੇਂ ਕਰਾਂ ਸ਼ੁਕਰਾਨਾ, ਕਿਵੇਂ ਕਰਾਂ ਸ਼ੁਕਰਾਨਾ,
ਰੱਬਾ ਦੱਸ ਤੇ ਸਹੀ.........।
ਵੀਰ ਭੈਣ ਦਾ ਪਿਆਰ, ਕਿਵੇਂ ਤੋਲਾਂ ਇਕੋ ਸਾਰ।
ਪਾ ਸਕੀਏ ਜੋ ਮੁੱਲ, ਤੀਜੀ ਅੱਖ ਤੇ ਨਹੀਂ,
ਕਿਵੇਂ ਕਰਾਂ ਸ਼ੁਕਰਾਨਾ...........।
ਮਾਮੇ, ਮਾਸੀ ਚਾਚੇ ਤਾਏ, ਨਾਤੇ ਰੱਜ ਕੇ ਹੰਢਾਏ।
ਪਿਆਰ ਹੀਰਾ ਅਨਮੋਲ, ਕੱਚਾ ਕੱਚ ਤੇ ਨਹੀਂ।
ਕਿਵੇਂ ਕਰਾਂ ਸ਼ੁਕਰਾਨਾ...........।
ਸਿੱਧੇ ਭਾਵੇਂ ਨਾ ਸ਼ਰੀਕ, ਮਾਰੀ ਜਾਂਦੀ ਨਹੀਂਓ ਲੀਕ
ਰੋਲਾਂ ਪੈਰਾਂ ਵਿੱਚ ਕਿੱਦਾਂ, ਹੌਲੇ ਕੱਖ ਤੇ ਨਹੀਂ।
ਕਿਵੇਂ ਕਰਾਂ ਸ਼ੁਕਰਾਨਾ...........।
ਕਿੰਨਾਂ ਯਾਰਾਂ ਦਾ ਨਿਘ੍ਰਾਸ, ਜਾਗੇ ਜਿਊਣ ਵਾਲੀ ਆਸ।
ਮਾਰੇ ਬੜਕਾਂ ਨਿਗੂਣਾ, ਕੋਈ ਸ਼ੱਕ ਤੇ ਨਹੀਂ,
ਕਿਵੇਂ ਕਰਾਂ ਸ਼ੁਕਰਾਨਾ...........।
ਮਹਿਮਾਂ ਰੱਬ ਦੀ ਏ ਉੱਚੀ, ਛੱਡੀ ਕੋਈ ਨਾ ਤਰੁੱਟੀ।
ਭੁੱਲ ਜਾਵੇ ਇਹ ਕੰਵਲ, ਮਾਰੀ ਮੱਤ ਤੇ ਨਹੀਂ,
ਕਿਵੇਂ ਕਰਾ ਸ਼ੁਕਰਾਨਾ, ਕਿਵੇਂ ਕਰਾਂ ਸ਼ੁਕਰਾਨਾ
ਰੱਬਾ ਦੱਸ ਤੇ ਸਹੀ।

—0—

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਇਸ ਮਹੀਨੇ ਦੇ ਲੇਖਕ


ਡਾ. ਕੁਲਵੰਤ ਕੌਰ


ਸ੍ਰੀਮਤੀ ਅੰਮ੍ਰਿਤ ਕੌਰ ਕੰਬੋਜ਼


ਪ੍ਰੋ: ਜਸਵੰਤ ਸਿੰਘ ਕੈਲਵੀ


ਜਥੇਦਾਰ ਮਹਿੰਦਰ ਸਿੰਘ ਖਹਿਰਾ


ਸ. ਹਰੀ ਸਿੰਘ ਕੁਵੈਤ ਵਾਲੇ


ਡਾ. ਕਰਨੈਲ ਸਿੰਘ ਸੋਮਲ


ਸ. ਬਲਬੀਰ ਸਿੰਘ ਬੇਲੀ


ਡਾ. ਇੰਦਰਜੀਤ ਸਿੰਘ ਗੋਗੋਆਣੀ


ਸ. ਹਰਨੇਕ ਸਿੰਘ ਕੋਮਲ


ਸ. ਜਰਨੈਲ ਸਿੰਘ ਹਸਨਪੁਰੀ


ਸ. ਲਾਲ ਸਿੰਘ ਲਾਲੀ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਬਖਸ਼ੀਸ਼ ਸਿੰਘ ਅਟਵਾਲ


ਸ. ਰਣਬੀਰ ਸਿੰਘ


ਸ. ਸਵਰਨਦੀਪ ਸਿੰਘ ਨੂਰ


ਸ. ਜਸਪਾਲ ਸਿੰਘ ਕੰਵਲ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036